# ਵਰਿਆਮ

ਮਈ, ੧੯੯੩




ਮਾਂ ਬੋਲੀ ਪ੍ਰਤੀ ਸੰਸਾਰ ਵਿਚ ਚੇਤਨਾ ਜਗਾਉਣ ਲਈ ਅਤੇ ਇਸ ਦੇ ਹੱਕੀ ਸਥਾਨ ਦੀ ਪ੍ਰਾਪਤੀ ਵਾਸਤੇ ਵੱਖ ਵੱਖ ਉਪਰਾਲੇ ਹੋ ਰਹੇ ਹਨ। ਦਿੱਲੀ ਵਿਚ ਚੌਥੀ ਵਿਸ਼ਵ ਪੰਜਾਬੀ ਕਾਨਫ਼ਰੰਸ, ਜਲੰਧਰ ਵਿਚ ਪੰਜਾਬੀ ਭਾਸ਼ਾ ਕਨਵੈਂਸ਼ਨ ਅਤੇ ਹੋਰ ਉਦਮ ਇਸ ਸੰਗਲੀ ਦੀਆਂ ਕੜੀਆਂ ਹਨ। ਉਪ੍ਰੋਕਤ ਤਸਵੀਰ ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਦੇ ਉਦਘਾਟਨੀ ਸਮਾਰੋਹ ਦੀ ਹੈ। ਤਸਵੀਰ ਵਿਚ ਜਨਰਲ ਜਗਜੀਤ ਸਿੰਘ ਅਰੋੜਾ, ਭਾਰਤ ਦੇ ਉਪਰਾਸ਼ਟਰਪਤੀ ਸ੍ਰੀ ਆਰ. ਕੇ. ਨਰਾਇਣਨ, ਕਾਨਫਰੰਸ ਦੇ ਸਰਪ੍ਰਸਤ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰਧਾਨ ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਪ੍ਰੋ: ਪ੍ਰੀਤਮ ਸਿੰਘ ਜੀ ਖੜੇ ਦਿਖਾਈ ਦੇ ਰਹੇ ਹਨ।

HIGH CLASS GUN MANUFACTURERS

(SINGLE & DOUBLE BARRELS) 12-BORE GUNS

ALSO SALE & PURCHASES OF

INDIAN & IMPORTED (12-Bore Guns, Revolvers/Pistols N. P. Bore) Guns

Also Repairers of all Types of Guns



# Once Purchased Ever Purchased

Best Quality of The Day is Our Motto

Contact Us With Full Confidance :

Hallo : Factory : 33810
Resi : (PP)

# Free India Gun Manufacturers

Prop : S. KARTAR SINGH (JAMMU-WALE)

6 Industrial Estate, Ashok Nagar,

Jammu Cantt.-3

Sister Concern :

M/s KARTAR SINGH

ARMS & AMMUNITION DEALERS

## ਪ੍ਰਤੀਕਰਮ

ਆਪ ਵਲੋਂ ਭੇਜਿਆ 'ਵਰਿਆਮ' ਦਾ ਜਨਵਰੀ ਮਾਰਚ ੯੩ ਦਾ ਅੰਕ ਪ੍ਰਾਪਤ ਹੋਇਆ। ਧੰਨਵਾਦ।

ਇਸ ਮੈਗਜ਼ੀਨ ਦੀ ਵਿਸ਼ੇ-ਚੋਣ ਵਿਚਾਰ ਸਾਮਗਰੀ ਅਤੇ ਸਰੂਪ ਵਿਵਸੱਥਾ ਸਲਾਹੁਣਯੋਗ ਹੈ।

ਰੱਬ ਕਰੇ ਤੁਸੀਂ ਸਦਾ ਪ੍ਰਗਤੀ ਵਲ ਵਧਦੇ ਰਹੋ।

**—ਰਤਨ ਸਿੰਘ ਜੱਗੀ (ਡਾ)**
ਪਟਿਆਲਾ

— —

......ਆਪ ਦਾ ਜਨਵਰੀ ਮਾਰਚ ੧੯੯੩ ਦਾ 'ਵਰਿਆਮ' ਦਾ ਪਰਚਾ ਮਿਲਿਆ ਹੈ ਜਿਸ ਵਿਚ ਬੰਨੋਆਣਾ ਜੀ ਦਾ ਗਿਆਨੀ ਕਰਤਾਰ ਸਿੰਘ ਦੇ ੧੯੭੧ ਵਿਚ ਦਰਸਾਏ ਵਿਚਾਰਾਂ ਬਾਰੇ ਲੇਖ ਛਪਿਆ ਹੈ। ਇਹ ਵਿਚਾਰ ਅਕਾਲੀ ਦਲ ਤੇ ਪੰਜਾਬ ਦੇ ਭਲੇ ਲਈ ਅਜੇ ਭੀ ਸਾਰਥਕ ਹਨ ਤੇ ਇਨ੍ਹਾਂ ਨੂੰ ਅਪਣਾ ਕੇ ਅਕਾਲੀ ਦਲ ਮੁੜ ਪੰਜਾਬ ਦੀ ਜਨਤਾ ਦਾ ਵਿਸ਼ਵਾਸ਼ ਪਾਤਰ ਬਣ ਸਕਦਾ ਹੈ। ਮੈਂ ਆਪ ਦਾ ਇਹ ਲੇਖ ਛਾਪਣ ਲਈ ਧੰਨਵਾਦੀ ਹਾਂ।

**—ਜਸਦੇਵ ਸਿੰਘ ਸੰਧੂ**
ਸਾਬਕ ਮੰਤਰੀ
ਪਟਿਆਲਾ

— —

ਅਪਰੈਲ ੧੯੯੩ ਦੇ ਵਰਿਆਮ ਦਾ ਅਖੰਡ ਪਾਠ ਕਰਨ ਤੋਂ ਆਪਣੇ ਆਪ ਨੂੰ ਹੋੜ ਨਾ ਸਕਿਆ।" "ਗੁਆਚੀ ਹੋਈ ਖ਼ੁਸ਼ਬੂ" ਪੜ੍ਹ ਕੇ ਜੋ ਪਾਣੀ ਜਿਹਾ ਅੱਖਾਂ ਵਿਚ ਸਿਮ ਆਇਆ ਸੀ ਉਹ "ਮੁੜ ਗੁਆਚੀ ਖੁਸ਼ਬੂ" ਪੜ੍ਹ ਕੇ ਅੱਖਾਂ ਤੋਂ ਬਾਹਰ ਵਹਿ ਤੁਰਿਆ। ਮੈਂ ਮਨੁੱਖੀ ਜਜ਼ਬਿਆਂ ਬਾਰੇ ਸ਼ਾਇਦ ਬਹੁਤਾ ਹੀ ਭਾਵਕ ਹੋਵਾਂ। ਕੁਝ ਅਟੱਲ ਅਮੋੜ ਕਾਰਨਾਂ ਕਰਕੇ। 'ਇਕ ਕੋਸ਼ ਦਾ ਜਨਮ' ਲੈ ਕੇ ਇਸ ਵਾਰ ਹਾਜ਼ਰ ਨਾ ਹੋ ਸਕਿਆ। ਉਂਝ ਮੈਂ ਸਮਝਦਾ ਸੀ ਕਿ ਬੱੜ੍ਹਾ ਬਹੁਤ ਮੈਟਰ ਤੁਹਾਡੇ ਪਾਸ ਹੋਵੇਗਾ ਹੀ। ਖਿਮਾ।

ਸਤਿਕਾਰ ਯੋਗ ਠਾਕਰ ਜੀ ਦੀ ਪਿਛਲੇ ਅੰਕ ਵਿਚ ਕੋਸ਼ ਬਾਰੇ ਛਪੀ ਚਿੱਠੀ ਪੜ੍ਹ ਕੇ ਅੱਤ ਦੀ ਖੁਸ਼ੀ ਹੋਈ। ਨਹੀਂ ਤਾਂ ਕੋਈ ਇਸ ਦਾ ਨੋਟਿਸ ਹੀ ਨਹੀਂ ਸੀ ਲੈ ਰਿਹਾ। ਉਹਨਾਂ ਦਾ ਧੰਨਵਾਦ। ਸੱਚ। ਉਹ ਸ: ਮੱਖਣ ਸਿੰਘ, ਤੁਹਾਡੇ ਤਾਂ ਸਰਬੰਧੀ ਵੀ ਸਨ। ਅਫਸੋਸ ਹੈ। ਪਿਆਰੇ, ਪਿਆਰੇ ਲੋਕ ਪਤਾ ਨਹੀਂ ਕੇਹੜੇ ਲੋਕ ਨੂੰ ਜਾ ਰਹੇ ਹਨ। ਮੇਰੇ ਪਿਆਰੇ ਜੇਹੜੇ ਗਏ ਉਹਨਾਂ 'ਚ ਤਾਰਾ ਸਿੰਘ ਨੂੰ ਤਾਂ ਤੁਸੀਂ ਵੀ ਚੰਗੀ ਤਰ੍ਹਾਂ ਨਾਲ ਜਾਣਦੇ ਹੀ ਸੀ। ਬਈ ਚਲੋ ਚਲੀ ਹੈ। ਅੱਗੇ

**ਸੁਰਜੀਤ ਖੁਰਸ਼ੀਦੀ**
ਸ੍ਰੀ ਭੈਣੀ ਸਾਹਿਬ

— —

ਸਤਿ ਸ੍ਰੀ ਅਕਾਲ। ਅਪ੍ਰੈਲ ਮਾਸਕ ਨੇ ਪਤਰ ਲਿਖਣ ਲਈ ਮਜਬੂਰ ਕੀਤਾ ਹੈ। ਕਾਫੀ ਸਮਾਂ ਪਹਿਲੇ ਕਿਲ੍ਹਿਆਂ ਬਾਰੇ ਲੇਖ ਛਪਣ ਪਿਛੋਂ, ਇਤਿਹਾਸਕ ਨੁਕਤੇ ਨਿਗਾਹ ਨਾਲ ਇਸ ਵਾਰ ਵਧੀਆ ਉਦਮ ਹੋਇਆ ਹੈ।

'ਸੱਤਰ ਸਾਲ ਪੁਰਾਣੀਆਂ ਲਿਖਤਾਂ' ਪੜ੍ਹੀਆਂ। ਸੰਭਾਲਣ ਯੋਗ ਹੈ। ਇਸ ਤਰ੍ਹਾਂ ਦਾ ਯਤਨ ਕਰਦੇ ਰਹੋ ਤਾਂ ਚੰਗਾ ਹੋਵੇਗਾ।

ਸੰਤ ਤਰਨ ਸਿੰਘ ਵਹਿਮੀ ਬਾਰੇ ਸਵਰਨ ਸਿੰਘ ਵਿਰਕ ਦਾ ਲੇਖ ਬਹੁਤ ਚੰਗਾ ਲਗਾ। ਲੇਖਕ ਪਾਸ ਬਹੁਤ ਸਾਰੀ ਬਹੁਮੁਲੀ ਜਾਣਕਾਰੀ ਇਕੱਤਰ ਹੈ। ਇਸ ਤਰ੍ਹਾਂ ਦੇ ਜਾਣਕਾਰੀ ਭਰਪੂਰ ਲੇਖ ਦੇਣ ਲਈ ਉਨ੍ਹਾਂ ਨਾਲ ਸੰਪਰਕ ਕੀਤੀ ਰਖੋ ਤਾਂ ਪਾਠਕਾਂ ਨੂੰ ਨਵੀਆਂ ਅਤੇ ਚੰਗੀਆਂ ਗਲਾਂ ਪੜ੍ਹਨ ਨੂੰ ਮਿਲਣਗੀਆਂ। ਮੇਰੇ ਵਲੋਂ ਵਿਰਕ ਹੋਰਾਂ ਨੂੰ ਧੰਨਵਾਦ ਪੁਚਾ ਦੇਣਾ।

ਸੰਪਾਦਕੀ ਵਿਚ ਵਿਸ਼ਵ ਪੰਜਾਬੀ ਕਾਨਫਰੰਸ ਦਿਲੀ ਹੋਣ ਬਾਰੇ ਪਤਾ ਲਗਾ ਹੈ। ਅਜੇ ਦਿਲੀ ਵਿਚ ਹਾਂ ਅਜ ੦੭/੪ ਹੈ। ਸਾਨੂੰ ਇਸ ਬਾਰੇ ਜਾਣਕਾਰੀ ਤੁਹਾਡੇ ਪਰਚੇ ਤੋਂ ਮਿਲੀ ਹੈ।

**—ਜਸਵਿੰਦਰ ਸਿੰਘ**
ਹਿਸਟੋਰੀਅਨ ਦਿੱਲੀ

— —

ਅਪਰੈਲ ਅੰਕ ਵਿਚ ਵਹਿਮੀ ਜੀ ਬਾਰੇ ਮੇਰਾ ਪਰਚਾ ਛਾਪਣ ਲਈ ਧੰਨਵਾਦ। ਪਿਛਲੇ ਸਾਲ ਦੇ ਬਸੰਤ ਅੰਕ ਤੋਂ ਬਾਅਦ ਪ੍ਰਯਾਵਰਣ ਅੰਕ ਵੀ ਯਾਦਗਾਰ ਹੋ ਨਿਬੜਿਆ ਹੈ ਤੇ ਹਥਲੇ ਪਰਚੇ ਵਿਚ "ਗੁਆਚੀ ਹੋਈ ਖੁਸ਼ਬੂ" ਤੇ "ਮੁੜ ਗੁਆਚੀ ਖੁਸ਼ਬੂ" ਨੇ ਦੋਹਾਂ ਪੰਜਾਬਾਂ ਦੀਆਂ ਜੱਫੀਆਂ ਪੁਆ ਦਿੱਤੀਆਂ ਹਨ। ਕਹਾਣੀ ਦੇ ਗੁਆਚੇ ਪਾਤਰ ਲੱਭਣ ਲਈ ਜੌਲੀ ਸਾਹਿਬ ਵਧਾਈ ਦੇ ਹੱਕਦਾਰ ਹਨ। ਪ੍ਰੋ: ਸਈਅਦ ਫਾਰਾਨੀ ਕੰਮੀ ਦਾ ਲੇਖ "ਪੰਜਾਬੀ ਜ਼ੁਬਾਨ ਨਹੀਂ ਮਰੇਗੀ" ਛਾਪ ਕੇ ਤੁਸਾਂ ਪਾਕਿਸਤਾਨੀ ਪੰਜਾਬੀ ਅਦੀਬਾਂ ਦੀ ਏਧਰਲੇ ਪਾਠਕਾਂ ਨਾਲ ਸਾਂਝ ਪੁਆਉਣ ਦੀ ਜੋ ਪਿਰਤ ਪਾਈ ਹੈ ਇਹਨੂੰ ਜਾਰੀ ਰਖਣਾ। ਚੰਗਾ ਹੋਵੇ ਜੇ ਮੁੱਖ ਪੰਨੇ ਤੇ ਹਰ ਵਾਰ ਸੂਫੀਆਨਾ ਕਲਾਮ ਹੀ ਛਪੇ।

**ਸਵਰਨ ਸਿੰਘ ਵਿਰਕ**
ਕਰੀਵਾਲਾ (ਸਿਰਸਾ)

# ਵਰਿਆਮ

**ਮਈ-੧੯੯੩ ਜਿਲਦ-੧੮ ਅੰਕ—**


## ਤੱਤਕਰਾ



### ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ਰੁਪਏ |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਪੰਜਾਬੀ ਭਾਸ਼ਾ ਕਨਵੈਨਸ਼ਨ

ਜਲੰਧਰ ਵਿਚ ੨੯ ਮਈ ਨੂੰ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਭਾਰੀ ਪੰਜਾਬੀ ਕਨਵੈਨਸ਼ਨ ਕੀਤੀ ਗਈ ਹੈ। ਬਹੁਤ ਲੰਮੇ ਚਿਰ ਬਾਅਦ ਕੇਂਦਰੀ ਸ਼ਭਾ ਦਾ ਕੋਈ ਭਰਵਾਂ ਇਕਠ ਹੋਇਆ ਹੈ। ਇਸ ਦੀ ਸੇਵਾ ਸੰਭਾਲ ਜਾਂ ਪ੍ਰਾਹੁਣਾਚਾਰੀ ਦਾ ਸਾਰਾ ਭਾਰ ਪੰਜਾਬੀ ਲੇਖਕ ਸਭਾ ਜਲੰਧਰ ਦੇ ਮੋਢਿਆਂ ਤੇ ਸੀ ਇਸ ਵਾਸਤੇ ਕਾਰਜ ਨੂੰ ਨੇੜਿਓਂ ਵੇਖਣ ਦਾ ਮੌਕਾ ਮਿਲਿਆ ਹੈ। ਅਪਰੈਲ-ਮਈ ਵਿਚ ਸਿਖਰ ਜੂਨ ਵਰਗੀ ਗਰਮੀ, ਜਲੰਧਰ ਵਿਚ ਪਾਰਲੀਮੈਂਟ ਦੀ ਉਪ ਚੋਣ ਅਤੇ ਸਾਰੀਆਂ ਰਾਜਸੀ ਪਾਰਟੀਆਂ ਦੀ ਸਮੂਲੀਅਤ ਦੀ ਕਿਆਸ ਨੇ ਕਾਰਜ ਨੂੰ ਬਹੁਤ ਔਖਾ ਕਰ ਦਿਤਾ ਸੀ। ਕੇਂਦਰੀ ਕਾਰਜ-ਕਾਰਨੀ ਦੇ ਵੀ ਬਹੁਤੇ ਰੁਕਨ ਸ਼ੁਰੂ ਵਿਚ ਨਿਰਲੇਪ ਹੀ ਦਿਸਦੇ ਸਨ। ਪਰ ਕੁਲ ਮਿਲਾ ਕੇ ੯ ਮਈ ਨੂੰ ਦੇਸ਼ ਭਗਤ ਯਾਦਗਾਰ ਹਾਲ ਵਾਲਾ ਇਕਠ ਕਈ ਪੱਖਾਂ ਤੋਂ ਯਾਦਗਾਰੀ ਹੋ ਨਿਬੜਿਆ। ਦੇਸ਼ ਭਗਤ ਯਾਦਗਾਰ ਏਡਾ ਵਡਾ ਹਾਲ ਹੈ ਕਿ ਸਟੇਜ ਤੋਂ ਬੈਠਿਆਂ ਦੂਰ ਤਕ ਸ੍ਰੋਤੇ ਪਛਾਨਣੇ ਮੁਸ਼ਕਲ ਹੁੰਦੇ ਹਨ ਪਰ ਸਾਰਾ ਹਾਲ ਭਰਿਆ ਪਿਆ ਸੀ। ਰਾਜਸੀ ਪਾਰਟੀਆਂ ਦੇ ਆਗੂ ਬੋਲੇ ਸਾਹਿਤਕਾਰ ਬੋਲੇ ਤੇ ਜਿੰਨੇ ਬੋਲੇ ਉਹਨਾਂ ਤੋਂ ਕਿਤੇ ਵੱਧ ਬੋਲਣ ਤੋਂ ਰਹਿ ਗਏ। ਪ੍ਰੈਸ, ਰੇਡੀਓ ਤੇ ਦੂਰਦਰਸ਼ਨ ਤੇ ਵਿਆਪਕ ਪਧਰ ਤੇ ਇਸ ਕਨਵੈਨਸ਼ਨ ਦਾ ਪਰਚਾਰ ਹੋਇਆ ਹੈ ਚੰਗਾ ਹੁੰਦਾ ਜੇ ਕਾਂਗਰਸ ਪਾਰਟੀ ਵੀ ਆਪਣਾ ਨੁਮਾਇੰਦਾ ਭੇਜਦੀ ਪਰ ਉਸਨੇ ਸ਼ਾਇਦ ਬਦੋ ਬਦੀ ਕਨਵੈਨਸ਼ਨ ਨੂੰ ਆਪਣੇ ਵਿਰੁਧ ਸਮਝ ਲਿਆ ਹੋਵੇ ਜਦੋਂ ਕਿ ਹਕੀਕਤ ਵਿਚ ਬਹੁਤੀਆਂ ਰਾਜਸੀ ਪਾਰਟੀਆਂ ਦਾ ਰਿਕਾਰਡ ਪੰਜਾਬੀ ਦੇ ਸੰਬੰਧ ਵਿਚ ਕੋਈ ਮਾਣ ਵਾਲਾ ਨਹੀਂ।

ਮੁੱਖ ਮੁੱਦਾ ਤਾਂ ਪੰਜਾਬੀ ਨੂੰ ਪੰਜਾਬ ਦੇ ਰਾਜ ਕਾਜ ਅਤੇ ਸਿਖਿਆ ਪ੍ਰਬੰਧ ਵਿਚ ਇਸ ਦਾ ਬਣਦਾ ਹੱਕੀ ਸਨਮਾਨ ਯੋਗ ਥਾਂ ਦਿਵਾਉਣਾ ਹੀ ਹੈ। ਪਰ ਇਸ ਲਈ ਸਭ ਤੋਂ ਵਧ ਰੌਲਾ ਪੰਜਾਬੀ ਲੇਖਕ ਹੀ ਪਾਉਂਦੇ ਆਏ ਹਨ। ਵਿਚ ਜਿਹੇ "ਖਾੜਕੂ" ਹਦਾਇਤਾਂ ਤੇ ਸਰਕਾਰੀ ਕਰਮਚਾਰੀ ਕਮਾਲ ਦੀ ਫੁਰਤੀ ਦਿਖਾ ਗਏ ਪਰ ਲੇਖਕਾਂ ਦੇ ਮਾਮਲੇ ਵਿਚ ਵਾਅਦਾ ਕਰਕੇ ਮੰਤਰੀ ਮੁਕਰ ਗਏ ਅਤੇ ਪ੍ਰਿੰ: ਸੁਜਾਨ ਸਿੰਘ, ਪ੍ਰੋ: ਕਿਰਪਾਲ ਸਿੰਘ ਕਸੇਲ ਜਿਹੇ ਦਸ ਪ੍ਰੋਢ ਤੇ ਸਰਮੌਰ ਲੇਖਕ ਬਾਬਿਆਂ ਨੂੰ ਗ੍ਰਿਫਤਾਰ ਵੀ ਕੀਤਾ ਗਿਆ। ਕਨਵੈਨਸ਼ਨ ਦਾਂ ਮੰਤਵ ਸਿਆਸੀ ਪਾਰਟੀਆਂ ਤੇ ਹੋਰ ਲੋਕਾਂ ਨੂੰ ਜਾਗਰੂਪ ਕਰਨਾ ਸੀ। ਇਸ ਵਾਸਤੇ ਅਜੇ ਬਹੁਤ ਕੁਝ ਕਰਨਾ ਬਾਕੀ ਹੈ। ਕਨਵੈਨਸ਼ਨ ਵਿਚ ਸਾਰੇ ਲੋਕਾਂ ਦੇ ਵਿਚਾਰ

ਵੀ ਸੁਨਣੇ ਰਹਿ ਗਏ । ਪਰ ਤਰੁਟੀਆਂ ਦੇ ਬਾਵਜੂਦ ਇਸ ਕਾਰਜ ਨੂੰ ਭਰਵਾਂ ਹੁੰਗਾਰਾ ਮਿਲਿਆ ਹੈ। ਅਗੋਂ ਤੋਂ ਇਸ ਮਸਲੇ ਨੂੰ ਚੰਗੀ ਤਰ੍ਹਾਂ ਰਿੜਕ ਕੇ, ਕੇਂਦਰੀ ਪੱਧਰ ਤੇ ਵੀ ਅਤੇ ਸਥਾਨਕ ਸਭਾਵਾਂ ਰਾਹੀਂ ਵੀ ਇਸ ਗਲ ਨੂੰ ਵਧ ਤੋਂ ਵਧ ਲੋਕਾਂ ਵਿਚ ਪਹੁੰਚਾ ਕੇ ਸਮਰਥਨ ਪ੍ਰਾਪਤ ਕਰਨਾ ਚਾਹੀਦਾ ਹੈ । ਜਿਹੜੇ ਲੋਕ ਬੋਲ ਨਹੀਂ ਸਕੇ ਜਿਹੜੇ ਆ ਨਹੀਂ ਸਕੇ ਉਹਨਾਂ ਸਾਰਿਆਂ ਦੇ ਵਿਚਾਰ ਇਕੱਤਰ ਜ਼ਰੂਰ ਕਰਨੇ ਚਾਹੀਦੇ ਹਨ । ਇਹਨਾਂ ਵਿਚਾਰਾਂ ਦੀ ਰੌਸ਼ਨੀ ਵਿਚ ਅਗਲੇ ਪ੍ਰੋਗਰਾਮ ਉਲੀਕੇ ਜਾਣੇ ਚਾਹੀਦੇ ਹਨ । ਪ੍ਰੋਗਰਾਮ ਉਹ ਜੋ ਸਾਰਥਕ ਹੋਣ ਭਾਵੇਂ ਉਹਨਾਂ ਦੀ ਪਬਲਿਸਟੀ ਘੱਟ ਹੋਵੇ ।

# ਨਾਮਧਾਰੀ ਵਿਦਿਅਕ ਜੱਥੇ ਦਾ ਬੰਗਲੌਰ ਸਮਾਗਮ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ਸਾਲਾਨਾ ਸਮਾਗਮ ਪਹਿਲੀ ਵਾਰ ਦਖਣੀ ਭਾਰਤ ਵਿਚ ਹੋ ਰਿਹਾ ਹੈ। ਜੱਥੇ ਨੇ ਆਪਣੇ ਸਫਰ ਦੇ ੨੭ ਸਾਲ ਪੂਰੇ ਕਰ ਲਏ ਹਨ ਅਤੇ ਲਗ ਪਗ ਸਾਰੀ ਨਵੀਂ ਪੀੜ੍ਹੀ ਹੀ ਹੁਣ ਇਸ ਦੇ ਕਾਰਜਾਂ ਦੀ ਵਾਗ ਡੋਰ ਸੰਭਾਲ ਰਹੀ ਹੈ। ਅਠਾਈਵਾਂ ਸਾਲਾਨਾ ਸੰਮੇਲਨ ਦਖਣੀ ਭਾਰਤ ਦੇ ਮਸ਼ਹੂਰ ਅਤੇ ਖੂਬਸੂਰਤ ਸ਼ਹਿਰ ਬੰਗਲੌਰ ਦੇ ਲਾਗੇ ਕਈਆਂ ਏਕੜਾਂ ਵਿਚ ਫੈਲੇ ਨਾਮਧਾਰੀ ਫਾਰਮ ਵਿਚ ਹੋ ਰਿਹਾ ਹੈ । ਨਾਮਧਾਰੀ ਫਾਰਮ ਧੁਰ ਦਖਣ ਵਿਚ ਪੰਜਾਬੀ ਸਭਿਆਚਾਰ ਅਤੇ ਧਰਮ ਦਾ ਕੇਂਦਰ ਹੈ । ਕੇਵਲ ਇਸ ਫਾਰਮ ਦੀ ਯਾਤਰਾ ਹੀ ਆਪਣੇ ਆਪ ਵਿਚ ਮਹਤਵ ਪੂਰਨ ਹੈ । ਇਥੇ ਸਤਿਗੁਰੂ ਜਗਜੀਤ ਸਿੰਘ ਜੀ ਆਪ ਨੌਜਵਾਨਾਂ ਵਿਚ ਸ਼ਸੋਭਤ ਹੋ ਕੇ ਮਾਰਗ ਦਰਸ਼ਨ ਕਰਨਗੇ ।

ਜੱਥੇ ਦੇ ਉਲੀਕੇ ਪ੍ਰੋਗਰਾਮ ਅਨੁਸਾਰ ਗੋਸ਼ਟੀਆਂ ਭਾਸ਼ਨਾਂ, ਸੰਗੀਤ ਦਰਬਾਰਾਂ, ਕਵੀ ਦਰਬਾਰਾਂ ਅਤੇ ਹੋਰ ਅਨੇਕ ਤਰ੍ਹਾਂ ਦੇ ਮੁਕਾਬਲਿਆਂ ਦਾ ਆਯੋਜਨ ਹੈ । ਬੰਗਲੌਰ, ਮੈਸੂਰ ਸ਼ਹਿਰਾਂ ਦੀ ਯਾਤਰਾ ਦਾ ਵੀ ਪਰਬੰਧ ਹੈ ।

ਇਸ ਸੰਮੇਲਨ ਵਾਸਤੇ ਸਾਲ ਭਰ ਤੋਂ ਤਿਆਰੀਆਂ ਹੋ ਰਹੀਆਂ ਹਨ । ਕੇਂਦਰੀ ਜੱਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਅਤੇ ਸਕੱਤਰ ਸ: ਅਜੀਤ ਸਿੰਘ ਨੇ ਬਹੁਤ ਬਾਰੀਕੀ ਨਾਲ ਪ੍ਰੋਗਰਾਮ ਉਲੀਕਿਆ ਹੈ ਅਤੇ ਕਈ ਵਾਰ ਬੰਗਲੌਰ ਯਾਤਰਾ ਕਰਕੇ ਰੇਲਾਂ ਦੀ ਰੀਜ਼ਰਵੇਸ਼ਨ ਆਦਿਕ ਦਾ ਕੰਮ ਪਰਬੀਨਤਾ ਨਾਲ ਸਿਰੇ ਚਾੜ੍ਹਿਆ ਹੈ ।

ਇਸ ਸੰਮੇਲਨ ਤੇ ਜਾਣ ਵਾਲੇ ਯਾਤਰੀ ਜਿਥੇ ਨਾਮਧਾਰੀ ਪੰਥ ਦੇ ਪ੍ਰਤੀਨਿਧ ਹੋਣਗੇ ਉਥੇ ਇਹ ਪੰਜਾਬ ਦੇ ਰਾਜਦੂਤਾਂ ਵਾਂਗ ਵੀ ਹੋਣਗੇ । ਇਹਨਾਂ ਦੀ ਬੋਲ-ਬਾਣੀ, ਰਹਿਤ ਮਰਿਆਦਾ, ਪਰਸਪਰ ਵਿਵਹਾਰ ਅਤੇ ਦੂਸਰਿਆਂ ਪ੍ਰਤੀ ਪਹੁੰਚ ਸਭ ਕੁਝ ਹੀ ਦੇਖਿਆ ਪਰਖਿਆ ਜਾਵੇਗਾ । ਇਹ ਪੰਜਾਬੀਆਂ ਅਤੇ ਸਿਖਾਂ ਦੀ ਬਹੁਤ ਵਧੀਆ ਤਸਵੀਰ ਪੇਸ਼ ਕਰਨ ਦੇ ਵੀ ਸਮਰਥ ਹੋਣਗੇ । ਬੰਗਲੌਰ ਸ਼ਹਿਰ ਵਿਚ ੧੭ ਜੂਨ ਨੂੰ ਇਕ ਸੰਗੀਤ ਸੰਮੇਲਨ ਵੀ ਹੋਵੇਗਾ । ਦਖਣੀ ਭਾਰਤ ਦੇ ਲੋਕ ਪਹਿਲੀ ਵਾਰ ਵੇਖਣਗੇ ਕਿ ਇਹ ਪੰਜਾਬ ਦੇ ਸਿੱਖ ਸੰਗੀਤ ਜੇਹੀ ਸੂਖਮ ਕਲਾ ਵਿਚ ਕਿੰਨੇ ਨਿਪੁੰਨ ਹਨ ਅਤੇ ਭਾਰਤ ਦੀ ਸੰਸਕ੍ਰਿਤੀ ਨੂੰ ਇਹਨਾਂ ਕਿਵੇਂ ਅਪਣਾਇਆ ਅਤੇ ਸੰਭਾਲਿਆ ਹੋਇਆ ਹੈ ।

ਨੌਜਵਾਨਾਂ ਵਾਸਤੇ ਵੀ ਇਹ ਯਾਤਰਾ ਲਾਹੇਵੰਦੀ ਹੋਵੇਗੀ । ਜੋ ਕੁਝ ਇਕ ਯਾਤਰਾ ਤੋਂ ਸਿਖਿਆ ਜਾ ਸਕਦਾ ਹੈ ਉਹ ਕਿਤਾਬਾਂ ਪੜ੍ਹ ਕੇ ਨਹੀਂ ਪ੍ਰਾਪਤ ਕੀਤਾ ਜਾ ਸਕਦਾ ।

ਅਸੀਂ ਉਂਜ ਵੀ ਇਸ ਮਤ ਦੇ ਹਾਮੀ ਹਾਂ ਕਿ ਲੋਕਾਂ ਦੇ ਪ੍ਰਸਪਰ ਮੇਲ ਜੋਲ ਨਾਲ ਬਹੁਤ ਸਾਰੀਆਂ ਵਿਥਾਂ ਮਿਲ-ਦੀਆਂ ਹਨ । ਭ੍ਰਾਂਤੀਆਂ ਦੂਰ ਹੁੰਦੀਆਂ ਹਨ ਬਹੁਤ ਸਾਰੇ ਸ਼ੱਕ ਤੇ ਭਰਮ ਨਵਿਰਤ ਹੁੰਦੇ ਹਨ ।

ਸਾਡਾ ਅਨੁਮਾਨ ਹੈ ਕਿ ਜੱਥੇ ਦੇ ਮਾਨ ਮਤੇ ਇਤਿਹਾਸ ਵਿਚ ਬੰਗਲੌਰ ਸੰਮੇਲਨ ਇਕ ਮੀਲ ਪੱਥਰ ਸਾਬਤ ਹੋਵੇਗਾ ਅਤੇ ਇਸ ਦੇ ਪ੍ਰਬੰਧਕਾਂ ਦੇ ਸਿਰ ਤੇ ਇਕ ਹੋਰ ਕਲਗੀ ਲਗੇਗੀ ।

ਅਸੀਂ ਇਸ ਸੰਮੇਲਨ ਦੀ ਸਫਲਤਾ ਲਈ ਕਾਮਨਾ ਵੀ ਕਰਦੇ ਹਾਂ ਤੇ ਅਰਦਾਸ ਵੀ । —**ਜਗਦੀਸ਼ ਸਿੰਘ**

## *ਨਾਮਧਾਰੀ ਵਿਦਿਅਕ ਜੱਥੇ ਦਾ ਅਠਾਈਵਾਂ ਸਮਾਗਮ*

ਪ੍ਰਾਪਤ ਸੂਚਨਾ ਅਨੁਸਾਰ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ **੨੮**ਵਾਂ ਸਾਲਾਨਾ ਸੰਮੇਲਨ ੯ ਜੂਨ ਤੋਂ ੧੪ ਜੂਨ ਤਕ ਬੰਗਲੌਰ ਦੇ ਲਾਗੇ ਬਿੜਦੀ ਵਿਖੇ ਨਾਮਧਾਰੀ ਫਾਰਮ ਵਿਚ ਹੋ ਰਿਹਾ ਹੈ । ਇਸ ਮੰਤਵ ਵਾਸਤੇ ਡੈਲੀਗੇਟਾਂ ਦੀਆਂ ਸੀਟਾਂ ਦਾ ਪਰਬੰਧ ਹੋ ਚੁਕਾ ਹੈ । ਸਭ ਦੀਆਂ ਟਿਕਟਾਂ ਉਹਨਾਂ ਨੂੰ ਪਹੁੰਚਾਈਆਂ ਜਾ ਰਹੀਆਂ ਹਨ । ੬ ਜੂਨ ਨੂੰ ਤਿੰਨ ਵਖ ਵਖ ਗਡੀਆਂ ਰਾਹੀਂ ਯਾਤਰੂ ਜਾਣਗੇ । ਜੀ. ਟੀ. ਐਕਸਪਰੈਸ ਸ਼ਾਮ ੬.੪੦ ਤੇ ਚਲੇਗੀ, ਤਾਮਲਨਾਡੂ ਐਕਸ-ਪਰੈਸ ਰਾਤ ੧੦-੩੦ ਤਕ ਜਲੇਗੀ। ਇਹ ਮਦਰਾਸ ਜਾਣਗੀਆਂ । ਉਥੋਂ ਵਾਪਸ ਬੰਗਲੌਰ ਆਉਣ ਦਾ ਪਰਬੰਧ ਹੋਵੇਗਾ । ਇਕ ਗਡੀ ਕਰਨਾਟਕ ਐਕਸਪਰੈਸ ਰਾਤ ੯.੧੫ ਵਜੇ ਚਲੇਗੀ ਜੋ ਸਿਧੀ ਬੰਗਲੌਰ ਹੀ ਜਾਵੇਗੀ । ੧੫ ਅਤੇ ੧੬ ਜੂਨ ਨੂੰ ਵੱਖ ਵੱਖ ਗਰੁੱਪਾਂ ਦੀਆਂ ਵਾਪਸੀਆਂ ਹੋਣਗੀਆਂ ।

# ਸੁਜਾਨ ਸਿੰਘ ਜਿਉਂਦੇ ਰਹਿਣਗੇ

੧੯ ਅਪਰੈਲ ਦਾ ਦਿਨ। 'ਪੰਜਾਬੀ ਸੱਥ' ਲਾਂਬੜਾ ਵਲੋਂ ਪ੍ਰਿੰਸੀਪਲ ਸੁਜਾਨ ਸਿੰਘ ਹੁਰਾਂ ਦਾ ਜੀਉਂਦੇ-ਜੀਅ ਆਖ਼ਰੀ ਸਨਮਾਨ ਹੋ ਨਿਬੜਿਆ। ਉਹਨਾਂ ਵਲੋਂ ਸਮਾਗਮ ਤੇ ਪਹੁੰਚਣ ਦੀ 'ਹਾਂ' ਆ ਚੁੱਕੀ ਸੀ, ਪਰ ਅਚਨਚੇਤ ਉਹ ਗੰਭੀਰ ਰੂਪ ਵਿਚ ਬੀਮਾਰ ਹੋ ਗਏ। ਉਹਨਾਂ ਦੀ ਗ਼ੈਰ-ਹਾਜ਼ਰੀ ਵਿਚ ਉਹ ਸਨਮਾਨ ਪ੍ਰਬੰਧਕਾਂ ਵਲੋਂ ਮੈਨੂੰ ਦਿਤਾ ਗਿਆ। ਅਗਲੇ ਦਿਨ ਅਸੀਂ ਸਲਾਹ ਬਣਾਈ ਕਿ ਇਹ ਸਨਮਾਨ ਤੇ ਪੈਸੇ ਉਹਨਾਂ ਨੂੰ ਹਸਪਤਾਲ ਪੁਜਦੇ ਕੀਤੇ ਜਾਣ। ਡਾ: ਨਿਰਮਲ ਸਿੰਘ ਹੁਰਾਂ ਦੇ ਕਹਿਣ ਤੇ ਮੈਂ ਤੇ ਸ: ਤਰਲੋਚਨ ਸਿੰਘ ਭਾਟੀਆ ੨੧ ਅਪਰੈਲ ਦੀ ਸਵੇਰ ਨੂੰ ਜਦੋਂ ਹਸਪਤਾਲ ਦੇ ਗੇਟ ਤੇ ਪਹੁੰਚੇ ਤਾਂ ਸਾਹਮਣੇ ਇਕ ਨੀਲੇ ਰੰਗ ਦੀ ਵੈਨ ਖੜੋਤੀ ਸੀ। ਮੇਰਾ ਮਥਾ ਠਣਕਿਆ। ਪਰ ਅਸੀਂ ਵੈਨ ਵੱਲ ਹੋਣ ਦੀ ਥਾਂ ਹਸਪਤਾਲ ਅੰਦਰ ਜਾ ਕੇ ਪੁਛਿਆ ਤਾਂ ਜੁਆਬ ਦੇਣ ਵਾਲਾ ਬੋਲਿਆ।

"ਪ੍ਰਿੰਸੀਪਲ ਸੁਜਾਨ ਸਿੰਘ?...ਉਹ ਤਾਂ ਸਵੇਰੇ ਸਾਢੇ ਪੰਜ ਵਜੇ ਪੂਰੇ ਹੋ ਗਏ। ਔਹ ਵੇਖੋ ਉਹ ਸਾਹਮਣੇ ਵੈਨ ਵਿਚ ਉਹਨਾਂ......।"

ਅਸੀਂ ਦੇਖਿਆ ਤਾਂ ਵੈਨ ਤੁਰ ਪਈ। ਜਿਵੇਂ ਸੁਜਾਨ ਸਿੰਘ ਹੁਰੀ ਕਹਿ ਰਹੇ ਹੋਣ, "ਅੱਛਾ! ਮੈਂ ਤਾਂ ਚਲਿਆ ਬਈ! ਆਪਣੇ ਹਿੱਸੇ ਦੀ ਦੌੜ ਦੌੜ ਕੇ......।"

ਤੇ ਬਾਹਰਲੇ ਦਰਵਾਜ਼ੇ ਤੱਕ ਪਹੁੰਚਦਿਆਂ ਵੈਨ ਹਸਪਤਾਲ ਵਾਲੀ ਸੜਕ ਦਾ ਮੋੜ ਮੁੜ ਕੇ ਅੱਖਾਂ ਤੋਂ ਓਝਲ ਹੋ ਚੁਕੀ ਸੀ। ਸਾਡੇ ਹੱਥਾਂ ਵਿਚ ਫੜਿਆ ਸ਼ਾਲ, ਸਨਮਾਨ ਚਿੰਨ੍ਹ ਤੇ ਸਨਮਾਨ ਰਾਸ਼ੀ ਜਿਵੇਂ ਪ੍ਰਤੀਕ ਬਣ ਗਏ ਸਨ ਮੇਰੇ ਲਈ। ਇਹ ਤਾਂ 'ਰੀਲੇਅ ਰੇਸ' ਦਾ ਉਹ ਡੰਡਾ ਸੀ, ਜਿਹੜਾ ਉਹਨਾਂ ਨੇ ਚੁੱਪਕੇ ਜਿਹੇ ਮੇਰੇ ਹੱਥ ਫੜਾ ਕੇ ਮੈਨੂੰ ਆਖ ਦਿੱਤਾ ਸੀ, "ਪੁਤਰੋ! ਹੁਣ ਇਹ ਦੌੜ ਤੁਸਾਂ ਦੌੜਨੀ ਹੈ। ਮੇਰੇ ਵਾਰਸਾਂ ਨੇ......।"

ਇਹ ਕਹਿੰਦਿਆਂ ਉਹ ਚਲੇ ਗਏ।
ਪਰ ਕੀ ਉਹ ਸੱਚ-ਮੁੱਚ ਨਹੀਂ ਰਹੇ?

"ਮੈਂ ਨਹੀਂ ਰਹਾਂਗਾ ਮੇਰੇ ਗੀਤ ਰਹਿਣਗੇ,
ਪਾਣੀ ਨੇ ਮੇਰੇ ਗੀਤ, ਮੈਂ ਪਾਣੀ ਤੇ ਲੀਕ ਹਾਂ।"
(ਪਾਤਰ)

ਉਹ ਉਹਨਾਂ ਵਿਅਕਤੀਆਂ ਵਿਚੋਂ ਸਨ ਜੋ ਆਪਣੀ ਮੌਤ ਦੇ ਨਾਲ ਹੀ ਨਹੀਂ ਮਰ ਜਾਂਦੇ, ਸਗੋਂ ਆਪਣੇ ਕਰਮਾਂ ਤੇ ਆਪਣੀਆਂ ਲਿਖਤਾਂ ਰਾਹੀਂ ਆਉਣ ਵਾਲੀਆਂ ਨਸਲਾਂ ਦੇ ਮਨਾਂ ਵਿਚ ਦੇਰ ਤਾਈਂ ਜੀਉਂਦੇ ਰਹਿੰਦੇ ਹਨ।

ਸੁਜਾਨ ਸਿੰਘ ਸ਼ੁਧ ਪੰਜਾਬੀ ਸਨ। ਸਿਰੜ, ਸਬਰ, ਸਾਹਸ ਤੇ ਸੰਘਰਸ਼ ਦੇ ਪ੍ਰਤੀਕ। ਪੰਜਾਬ ਦੀ ਡੂੰਘੀ ਸਿਆਣਪ, ਸੁਹਜ ਤੇ ਸੰਵੇਦਨਾ ਦੇ ਮੁਜੱਸਮੇ...ਸਾਡੇ ਸੁੱਘੜ ਸੁਜਾਨ।

ਪੰਜਾਬੀ ਕਹਾਣੀ ਦੇ ਮੋਢੀਆਂ ਵਿਚੋਂ ਪ੍ਰਮੁਖ ਨਾਮ। ਸ਼ਿਲਪ ਤੇ ਨਿਭਾ ਦੇ ਪੱਖੋਂ ਤਾਂ ਉਹ ਆਧੁਨਿਕ ਪੰਜਾਬੀ ਕਹਾਣੀ ਦੇ ਪਿਤਾਮਾ ਸਨ ਹੀ, ਉਹਨਾਂ ਦੀ ਇਸ ਤੋਂ ਵੀ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਪਹਿਲੀ ਵਾਰ ਉਹਨਾਂ ਦੀਆਂ ਕਹਾਣੀਆਂ ਵਿਚ ਦਲੇ-ਮਲੇ ਲੋਕਾਂ ਦੀ ਮੂਕਪੀੜਾ ਨੂੰ ਜ਼ਬਾਨ ਮਿਲੀ। ਸਦੀਆਂ ਤੋਂ ਦਬਾਏ, ਸਤਾਏ, ਊਣੇ-ਵਿਹੂਣੇ ਤੇ ਅਣਗੌਲੇ ਲੋਕ ਜਦੋਂ ਸੁਜਾਨ ਸਿੰਘ ਹੁਰਾਂ ਦੀਆਂ ਕਹਾਣੀਆਂ ਵਿਚ ਸਿਰ ਉੱਚਾ ਚੁੱਕ ਕੇ ਖੜੋਤੇ, ਆਪਣੇ ਨਾਲ ਹੁੰਦੇ ਧੱਕਿਆਂ ਤੇ ਧੋਖਿਆਂ ਦੇ ਖ਼ਿਲਾਫ ਬੋਲੇ ਤਾਂ ਉਹਨਾਂ ਦੀ ਆਵਾਜ਼ ਦਾ 'ਉੱਚਾ' ਹੋਣਾ ਲਾਜ਼ਮੀ ਹੀ ਤਾਂ ਸੀ। ਲਿਖਤ ਵਿਚ ਲੇਖਕ ਤਾਂ ਸ਼ਾਮਲ ਹੁੰਦਾ ਹੀ ਹੈ। ਜਿਸ ਬਾਪ ਕੋਲ, ਗਰਮੀਆਂ ਦੀ ਸੜਦੀ ਧੁੱਪ ਵਿਚ, ਆਪਣੇ ਦਿਲ ਦੇ ਟੁਕੜੇ ਜਿਹੇ ਪਿਆਰੇ ਪੁੱਤਰ ਨੂੰ ਇਕ ਕੁਲਫ਼ੀ ਲੈ ਕੇ ਦੇਣ ਜੋਗੇ ਪੈਸੇ ਨਾ ਹੋਣ ਤੇ ਉਹ ਆਪਣੇ ਪੁੱਤਰ ਦੀਆਂ ਅੱਖਾਂ ਵਿਚ ਅੱਖਾਂ ਮਿਲਾਉਣੋਂ ਝਿਜਕਦਾ ਹੋਵੇ, ਸਿਆਲ ਦੀਆਂ ਠਰੀਆਂ ਰਾਤਾਂ ਵਿਚ ਜਿਸ ਦੇ ਪਰਿਵਾਰ ਕੋਲ ਉਤੇ ਲੈ ਕੇ ਸੌਣ ਜੋਗੀ ਰਜਾਈ ਨਾ ਹੋਵੇ, ਦੋ ਦਿਨ ਤੋਂ ਘਰ ਵਿਚ ਆਟਾ ਨਾ ਹੋਣ ਕਰਕੇ, ਜਿਸਦੇ ਭੁੱਖੇ ਬੈਠੇ ਪਰਿਵਾਰ ਨੂੰ, ਕਿਸੇ ਦੋਸਤ ਕੋਲੋਂ ਮਿਲੇ ਕਚਾਲੂ ਪਾਥੀਆਂ ਤੇ ਭੁੰਨ ਖਾ ਕੇ ਪੇਟ ਦੀ ਭੁੱਖ ਮਿਟਾਉਣੀ ਪਈ ਹੋਵੇ ਅਜਿਹਾ ਵਿਅਕਤੀ ਜਦੋਂ ਕਹਾਣੀਆਂ ਵਿਚ ਬੋਲੇਗਾ, ਤਾਂ ਉਹ ਸੁਖ ਸੁਵਿਧਾ ਦਾ ਜੀਵਨ ਜੀ ਰਹੇ ਮੱਧ-ਸ਼੍ਰੇਣਿਕ ਆਲੋਚਕਾਂ ਵਾਂਗ ਪੋਲਾ, ਧੀਮਾਂ ਸ਼ਾਂਤ ਤੇ ਸਹਿਜ ਬੋਲ ਵੀ ਕਿਵੇਂ ਸਕਦਾ ਹੈ। ਇਸੇ ਲਈ ਸੁਜਾਨ ਸਿੰਘ ਹੁਰਾਂ ਦੀਆਂ ਅਜਿਹੀਆਂ ਕਹਾਣੀਆਂ ਵਿਚ ਉਹਨਾਂ ਦੇ ਉਚੇ ਬੋਲਾਂ ਨੂੰ ਜੇ ਉਹ 'ਪਰਚਾਰ' ਆਖਦੇ ਰਹੇ ਹਨ ਤਾਂ ਉਹ ਵੀ ਹੱਕ-ਬ-ਜਾਨਬ ਹਨ। ਉਂਜ ਗੁਰੂ ਗੋਬਿੰਦ ਸਿੰਘ ਨੇ ਤਾਂ ਅਜਿਹੇ ਲੋਕਾਂ ਦੇ ਭਾਵਾਂ ਨੂੰ ਜ਼ਬਾਨ ਦੇਣ ਲਈ ਤਲਵਾਰ ਵੀ ਉੱਚੀ ਕੀਤੀ ਸੀ, ਸੁਜਾਨ ਸਿੰਘ ਹੁਰਾਂ ਨੇ ਤਾਂ ਕੇਵਲ ਆਵਾਜ਼ ਹੀ ਉਚੀ ਕੀਤੀ। ਕੁਝ ਵੀ ਹੋਵੇ, ਉਹਨਾਂ ਦੀ ਇਹ ਆਵਾਜ਼ ਸੁਣੀ ਗਈ ਤੇ ਅੱਜ ਪੰਜਾਬੀ ਕਹਾਣੀ ਦਾ ਬਹੁਤ ਵੱਡਾ ਹਿੱਸਾ ਸੁਜਾਨ ਸਿੰਘ ਹੁਰਾਂ ਦੇ ਪਾਤਰਾਂ ਦੀ ਜ਼ਿੰਦਗੀ ਦੇ ਅਗਲੇ ਹਿੱਸੇ ਨੂੰ ਹੀ ਪੇਸ਼ ਕਰ ਰਿਹਾ ਹੈ। ਉਹਨਾਂ ਤੋਂ ਅੱਗੇ ਦੀ ਦੌੜ ਦੌੜ ਰਿਹਾ ਹੈ ਪਰ ਸੁਜਾਨ ਸਿੰਘ ਹੁਰਾਂ ਦੀ ਵਿਲੱਖਣਤਾ ਸੀ ਕਿ ਉਹ ਸਭ ਤੋਂ ਪਹਿਲਾਂ

ਬੋਲੇ, ਸਭ ਤੋਂ ਪਹਿਲਾਂ ਦੌੜੇ । ਡੂੰਘੇ ਮਨੁਖੀ ਦਰਦ ਵਿਚ ਭਿੱਜ ਕੇ ਲਿਖੀਆਂ ਉਹਨਾਂ ਦੀਆਂ ਕਹਾਣੀਆਂ ਪੰਜਾਬੀ ਦੀਆਂ ਹੀ ਨਹੀਂ, ਸੰਸਾਰ-ਕਹਾਣੀ ਦੇ ਮੁਕਾਬਲੇ ਤੇ ਸਹਿਜੇ ਰਖੀਆਂ ਜਾ ਸਕਦੀਆਂ ਹਨ । 'ਪਠਾਣ ਦੀ ਧੀ' ਕਹਾਣੀ ਪੜ੍ਹ ਕੇ ਟੈਗੋਰ ਦੀ 'ਕਾਬਲੀ ਵਾਲਾ' ਯਾਦ ਆਉਂਦੀ ਹੈ। 'ਰਾਸ-ਲੀਲਾ' ਕਹਾਣੀ ਕੋਮਲ-ਭਾਵਨਾਵਾਂ ਤੇ ਅਤ੍ਰਿਪਤ ਖਾਹਸ਼ਾਂ ਦਾ ਅਜਿਹਾ ਜ਼ਬਰਦਸਤ ਕਲਾਤਮਕ ਪ੍ਰਗਟਾਵਾ ਹੈ ਕਿ ਉਹ ਪੰਜਾਬੀ ਕਹਾਣੀ ਦਾ ਗੌਰਵ ਹੋ ਨਿਬੜੀ ਹੈ ।

ਭੁੱਖਾਂ ਦੁੱਖਾਂ ਤੋਂ ਤੰਗ ਵਿਅਕਤੀ ਕਿਸੇ ਵੇਲੇ ਵੀ 'ਝੁਕ' ਸਕਦਾ ਹੈ। ਪਰ ਸੁਜਾਨ ਸਿੰਘ ਹੁਰੀਂ ਤਾਂ ਆਪਣੇ ਕੱਦ ਵਾਂਗ ਹੀ ਬੁਲੰਦ ਹਿਮਾਲਾ ਪਰਬਤ ਸਨ । ਮਨ, ਬਚਨ ਤੇ ਕਰਮ ਦੀ ਏਕਤਾ, ਜੇ ਕਿਸੇ ਪੰਜਾਬੀ ਲੇਖਕ ਵਿਚ ਵੇਖੀ ਜਾ ਸਕਦੀ ਹੈ ਤਾਂ ਉਸ ਦੀ ਸਭ ਤੋਂ ਉੱਤਮ ਉਦਾਹਰਣ ਸੁਜਾਨ ਸਿੰਘ ਸਨ। ਬਹੁਤੇ ਲੇਖਕ ਤਾਂ ਗੁਫ਼ਤਾਰ ਦੇ ਗਾਜ਼ੀ ਹੁੰਦੇ ਹਨ। ਬਹੁਤ ਸਾਰੇ ਤਾਂ ਲੇਖਕ ਤੇ ਲਿਖਤ ਨੂੰ ਇਕ ਕਰਕੇ ਵੇਖਣ ਦੀ ਥਾਂ ਅੱਡ ਅੱਡ ਕਰਕੇ ਵੇਖਣ ਦੇ ਹਾਮੀ ਹਨ ਤੇ ਸੋਚਦੇ ਹਨ ਕਿ ਲਿਖਤ ਚੰਗੀ ਹੋਣੀ ਚਾਹੀਦੀ ਹੈ, ਲੇਖਕ ਮਾੜਾ ਵੀ ਹੋਵੇ ਤਾਂ ਕੋਈ ਗੱਲ ਨਹੀਂ । ਪਰ ਸੁਜਾਨ ਸਿੰਘ ਤਾਂ ਕਿਰਦਾਰ ਦੇ ਗਾਜ਼ੀ ਸਨ। ਉਹ ਸ਼ਾਇਦ ਪੰਜਾਬੀ ਦੇ ਇਕੋ ਇਕ ਲੇਖਕ ਸਨ ਜਿਨ੍ਹਾਂ ਦੇ ਕਿਰਦਾਰ ਉਤੇ ਕਦੀ ਵੀ ਕੋਈ ਉਂਗਲ, ਮੈਂ ਕਿਧਰੋਂ ਵੀ ਉੱਠਦੀ ਨਹੀਂ ਵੇਖੀ । ਨਿਰਮਾਣ ਏਨੇ ਕਿ ਸਾਡੇ ਵਰਗੇ ਨਵੇਂ ਲੇਖਕਾਂ ਨੂੰ ਵੀ ਇਹ ਕਹਿਣਾ ਕਿ ਅਸੀਂ ਉਹਨਾਂ ਦੇ ਵੇਲਿਆਂ ਨਾਲੋਂ ਕਹਾਣੀ ਨੂੰ ਅਗੇ ਲੈ ਆਏ ਹਾਂ। ਆਪਣੇ ਨਾਂ ਦੀ ਚੜ੍ਹਤ ਬਾਰੇ ਭੋਲੇ-ਭਾਅ ਇਹ ਆਖ ਦੇਣਾ ਕਿ ਉਹਨਾਂ ਦੇ ਵੇਲੇ ਗਿਣਤੀ ਦੇ ਹੀ ਕੁਝ ਲੇਖਕ ਹੁੰਦੇ ਸਨ ਤੇ ਇਸ ਕਰਕੇ ਜਿਹੜੇ ਥੋੜ੍ਹਾ ਚੰਗਾ ਲਿਖਦੇ ਸਨ, ਉਹਨਾਂ ਦਾ ਨਾਂ ਹੋ ਜਾਂਦਾ ਸੀ, ਕਿਉਂਕਿ ਮੁਕਾਬਲਾ ਬੜਾ ਘੱਟ ਸੀ।......ਇੰਜ ਆਪਣੇ ਕੀਤੇ ਨੂੰ ਛੁਟਿਆ ਕੇ ਤੇ ਅਗਲੇ ਦੇ ਕੀਤੇ ਨੂੰ ਵਧਾ ਕੇ ਪੇਸ਼ ਕਰਨਾ ਸੁਜਾਨ ਸਿੰਘ ਜਿਹੇ ਵੱਡੇ ਤੇ ਮਹਾਨ ਬੰਦਿਆਂ ਦਾ ਹੀ ਕੰਮ ਸੀ :

ਜ਼ਿੰਦਗੀ ਭਰ, ਨਾ ਆਪਣੇ ਲਈ ਤੇ ਨਾ ਆਪਣੇ ਬੱਚਿਆਂ ਲਈ ਕੋਈ ਰਿਆਇਤ ਲਈ । ਹੱਕ ਵਾਂਗ ਮਿਲਣ ਵਾਲੀਆਂ ਰਿਆਇਤਾਂ ਵੀ ਇਸ ਕਰਕੇ ਨਿਰਮਾਣਤਾ ਸਹਿਤ ਠੁਕਰਾ ਦਿਤੀਆਂ ਕਿ ਉਹਨਾਂ ਦੀ ਸੰਗਮਰਮਰੀ ਸ਼ਖਸੀਅਤ ਤੇ ਕਿਸੇ ਦੀ ਸ਼ੱਕੀ ਸੋਚ ਦਾ ਦਾਗ ਨਾ ਲੱਗੇ ।

ਏਨੇ ਨਿਰਮਾਣ ਏਨੇ ਮਹਾਨ ਇਨਸਾਨ ਜ਼ਿੰਦਗੀ ਦੇ ਆਖਰੀ ਪਲਾਂ ਤਕ ਜੂਝਦੇ । ਆਪਣੀ ਉਮਰ ਦੇ ਪਿਛਲੇ ਦਿਨੀਂ ਵੀ



ਉਹਨਾਂ ਪੰਜਾਬੀ ਜ਼ਬਾਨ ਨੂੰ ਬਣਦਾ ਮਾਨ-ਸਨਮਾਨ ਦਿਵਾਉਣ ਲਈ ਸਭ ਤੋਂ ਅੱਗੇ ਹੋ ਕੇ ਗ੍ਰਿਫ਼ਤਾਰੀ ਦਿਤੀ। ਉਹਨਾਂ ਦੀ ਇਸ ਉਮਰ ਵਿਚ ਗ੍ਰਿਫ਼ਤਾਰੀ ਦੇਣ ਤੋਂ ਮੈਨੂੰ ਉਹਨਾਂ ਦੀ 'ਕੁਲਫ਼ੀ' ਕਹਾਣੀ ਦਾ ਉਹ ਬਾਪ ਪਾਤਰ ਯਾਦ ਆਉਂਦਾ ਹੈ। ਜਿਸ ਦਾ ਬੱਚਾ ਇਕ ਲਾਲੇ ਦੇ ਮੁੰਡੇ ਤੋਂ ਝਪਟ ਕੇ ਕੁਲਫ਼ੀ ਖੋਂਹਦਾ ਹੈ ਤਾਂ ਉਲ੍ਹਾਮਾ ਮਿਲਣ ਤੇ ਉਹਦੀ ਪਤਨੀ ਜਦੋਂ ਬੱਚੇ ਦੀ ਸ਼ਿਕਾਇਤ ਉਸ ਕੋਲ ਕਰਦੀ ਹੈ ਤਾਂ ਉਹ ਆਪਣੀ ਪਤਨੀ ਨੂੰ ਆਖਦਾ ਹੈ ਕਿ ਉਹ ਕੁਝ ਵੰਡੇ ਕਿਉਂਕਿ ਇਕ ਕਾਇਰ ਬਾਪ ਦੇ ਘਰ ਬਹਾਦਰ ਪੁਤ ਜੰਮਿਐਂ ।... ਨਿਰਸੰਦੇਹ ਇਸ ਕਹਾਣੀ ਵਿਚ ਸੁਜਾਨ ਸਿੰਘ ਹੁਰਾਂ ਦਾ ਆਪਾ ਬੋਲਦਾ ਸੀ ।

ਪਰ ਅੱਜ ਉਹਨਾਂ ਦੀ ਜ਼ਿੰਦਗੀ ਦੇ ਉਤੇ ਝਾਤ ਮਾਰ-ਦਿਆਂ ਇਹ ਅਹਿਸਾਸ ਬੜੀ ਤੀਬਰਤਾ ਨਾਲ ਹੋ ਰਿਹਾ ਹੈ ਕਿ ਸੁਜਾਨ ਸਿੰਘ ਸਾਡਾ ਕਾਇਰ ਨਹੀਂ, ਸਗੋਂ ਬਹਾਦਰ ਸਾਹਿਤਕ ਬਾਪ ਸੀ, ਜਿਸ ਤੇ ਅਸੀਂ ਸਦਾ ਗੌਰਵ ਕਰਦੇ ਰਹਾਂਗੇ ਤੇ ਇਹ ਗੌਰਵ-ਗਾਥਾ ਦੀ ਯਾਦ ਜਿੰਨ੍ਹਾਂ ਚਿਰ ਸਾਡੇ ਮਨਾਂ ਵਿਚ ਕਾਇਮ ਰਹੇਗੀ ਸੁਜਾਨ ਸਿੰਘ ਜਿਉਂਦੇ ਰਹਿਣਗੇ ।

**—ਵਰਿਆਮ ਸਿੰਘ ਸੰਧੂ**

ਗੰਭੀਰ ਵਿਚਾਰ ਵਟਾਂਦਰਾ ਅਤੇ ਮਨਮੋਹਕ ਮੌਜ-ਮੇਲਾ

# ਚੌਥੀ ਵਿਸ਼ਵ ਪੰਜਾਬੀ ਕਾਨਫਰੰਸ

—ਗੁਰਬਚਨ ਸਿੰਘ ਭੁੱਲਰ—

ਉੱਚਾ ਆਚਰਨ ਅਤੇ ਨੈਤਿਕ ਗੁਣ ਹੀ ਮਨੁੱਖ ਨੂੰ ਮਨੁੱਖ ਬਣਾਉਂਦੇ ਹਨ। ਅਜਿਹੇ ਮਾਨਵੀ ਲੱਛਣ ਆਪਣੇ ਵਿਰਸੇ ਨਾਲ ਜੁੜ ਕੇ, ਆਪਣੇ ਸਭਿਆਚਾਰ ਨਾਲ ਸਾਂਝ ਪਾ ਕੇ ਅਤੇ ਧਰਮ ਦੇ ਲੜ ਲੱਗ ਕੇ ਪ੍ਰਾਪਤ ਹੋ ਸਕਦੇ ਹਨ! ਇਹ ਸਨ ਸ਼ਬਦ ਜੋ ਸਤਿਗੁਰੂ ਜਗਜੀਤ ਸਿੰਘ ਜੀ ਨੇ ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਸਮੇਂ ਨਵੀਂ ਦਿੱਲੀ ਦੇ ਵਿਸ਼ਾਲ ਸਪਰੂ ਹਾਊਸ ਵਿਚ ਜੁੜੇ ਦੇਸ-ਬਦੇਸ ਦੇ ਪੰਜਾਬੀਆਂ ਨੂੰ ਸ਼ੁਭ ਕਾਮਨਾਵਾਂ ਦੇ ਰੂਪ ਵਿਚ ਕਹੇ। ੯-੧੧ ਅਪਰੈਲ ੧੯੯੩ ਨੂੰ ਹੋਈ ਇਸ ਕਾਨਫਰੰਸ ਦੇ ਆਰੰਭ ਸਮੇਂ ਬਚਨ ਕਰਦਿਆਂ ਉਹਨਾਂ ਨੇ ਭਾਰਤੀ ਸੰਸਕ੍ਰਿਤੀ ਅਤੇ ਚਿੰਤਨ ਵਿਚੋਂ ਉਹ ਸਭ ਕੁਝ ਅਪਣਾਉਣ ਦੀ ਲੋੜ ਉਤੇ ਜ਼ੋਰ ਦਿਤਾ ਜੋ ਵੀ ਸਵੱਛ ਹੈ, ਜੋ ਵੀ ਨਿਰਮਲ ਹੈ, ਜੋ ਵੀ ਮਨੁੱਖ ਨੂੰ, ਸਮਾਜ ਨੂੰ ਅਗੇ ਲੈ ਜਾਣ ਵਾਲਾ ਹੈ।

ਉਹਨਾਂ ਨੇ ਧਰਮ, ਵਿਰਸੇ ਅਤੇ ਸਭਿਆਚਾਰ ਨਾਲ ਜੁੜਨ ਦੇ ਇਕ ਪ੍ਰਮੁੱਖ ਵਸੀਲੇ ਵਜੋਂ ਪੰਜਾਬੀ ਭਾਸ਼ਾ ਦੀ ਮਹੱਤਤਾ ਉਜਾਗਰ ਕੀਤੀ। ਉਹਨਾਂ ਨੇ ਦਸਿਆ ਕਿ ਦੇਸ ਬਦੇਸ਼ ਵਿਚੋਂ ਜਦੋਂ ਵੀ ਕੋਈ ਪ੍ਰੇਮੀ ਗੁਰਸਿੱਖ ਉਹਨਾਂ ਕੋਲ ਕਿਸੇ ਬਾਲਕ ਦੇ ਨਾਮ ਕਰਨ ਲਈ ਜਾਂ ਹੋਰ ਕਿਸੇ ਅਜਿਹੇ ਕਾਰਜ ਲਈ ਆਉਂਦਾ ਹੈ, ਉਹ ਸਦਾ ਇਹੋ ਪ੍ਰੇਰਨਾ ਦਿੰਦੇ ਹਨ ਕਿ ਭਾਈ, ਆਪ ਵੀ ਗੁਰਮੁਖੀ ਪੜ੍ਹਨੀ-ਲਿਖਣੀ ਸਿਖ ਕੇ ਬਾਣੀ ਨਾਲ ਜੁੜੋ ਅਤੇ ਇਸ ਬਾਲਕ ਨੂੰ ਵੀ ਜੋੜੋ।

ਕਾਨਫਰੰਸ ਵਿਚ ਭਾਗ ਲੈਣ ਲਈ ਇਕੱਤਰ ਹੋਏ ਲੇਖਕਾਂ, ਆਲੋਚਕਾਂ, ਵਿਦਵਾਨਾਂ, ਕਾਰੋਬਾਰੀਆਂ ਅਤੇ ਹੋਰ ਪੰਜਾਬੀ ਪ੍ਰੇਮੀਆਂ ਵਲੋਂ ਸਤਿਕਾਰ ਦੇ ਚਿੰਨ੍ਹ ਵਜੋਂ ਸਵਾਗਤੀ ਕਮੇਟੀ ਦੇ ਚੇਅਰਮੈਨ, ਲੈਫਟੀਨੈਂਟ ਜਨਰਲ (ਰਿਟਾਇਰਡ) ਸ: ਜਗਜੀਤ ਸਿੰਘ ਅਰੋੜਾ ਨੇ ਸਤਿਗੁਰੂ ਜੀ ਨੂੰ ਫੁਲ ਭੇਟ ਕੀਤੇ।

ਪਿਛਲੇ ਸਾਲਾਂ ਦੇ ਬਿਖੜੇ ਹਾਲਾਤ ਕਾਰਨ ਇਕ ਦਹਾਕੇ ਦੇ ਪਾੜੇ ਨਾਲ ਹੋਈ ਇਸ ਕਾਨਫਰੰਸ ਦੇ ਕੇਂਦਰੀ ਭਾਵ 'ਪੰਜਾਬੀਅਤ ਅਤੇ ਆਧੁਨਿਕਤਾ ਦੀ ਵੰਗਾਰ' ਬਾਰੇ ਗੰਭੀਰ ਵਿਚਾਰ-ਵਟਾਂਦਰਾ ਹੋਇਆ। ਕਾਨਫਰੰਸ ਦੇ ਜਨਰਲ ਸਕਤਰ, ਪ੍ਰੋ: ਮਹੀਪ ਸਿੰਘ ਵਲੋਂ ਉਦੇਸ਼ਾਂ ਦੀ ਵਿਆਖਿਆ ਕੀਤੇ ਜਾਣ ਅਤੇ ਜਨਰਲ ਅਰੋੜਾ ਵਲੋਂ ਸਭ ਦਾ ਸੁਆਗਤ ਕੀਤੇ ਜਾਣ ਤੋਂ ਮਗਰੋਂ ਭਾਰਤ ਦੇ ਉਪ ਰਾਸ਼ਟਰਪਤੀ, ਸ੍ਰੀ ਕੇ. ਆਰ. ਨਾਰਾਇਣਨ ਨੇ ਆਪਣਾ ਉਦਘਾਟਨੀ ਭਾਸ਼ਨ ਦਿਤਾ।

ਬਾਣੀ ਦੇ ਭਾਵ ਅਤੇ ਮੋਹਨ ਸਿੰਘ ਤੇ ਅੰਮ੍ਰਿਤਾ ਪ੍ਰੀਤਮ ਜਿਹੇ ਆਧੁਨਿਕ ਲੇਖਕਾਂ ਦੀਆਂ ਤੁਕਾਂ ਨਾਲ ਸਜਾਏ ਹੋਏ ਆਪਣੇ ਭਾਸ਼ਨ ਵਿਚ ਸ੍ਰੀ ਨਾਰਾਇਣਨ ਨੇ ਪੰਜਾਬੀਆਂ ਦੇ ਗੌਰਵਮਈ ਇਤਿਹਾਸ ਦੇ ਆਧਾਰ ਉੱਤੇ ਸੋਹਣੇ ਭਵਿੱਖ ਦੀ ਕਲਪਨਾ ਅਤੇ ਕਾਮਨਾ ਕੀਤੀ।

ਪ੍ਰੋ: ਪ੍ਰੀਤਮ ਸਿੰਘ ਦੇ ਕੁੰਜੀਵਤ ਭਾਸ਼ਨ ਵਿਚ ਅਜਿਹੇ ਅਹਿਮ ਨੁਕਤੇ ਉਠਾਏ ਗਏ ਜਿਨ੍ਹਾਂ ਨੇ ਤਿੰਨ ਦਿਨਾਂ ਲਈ ਹੋਣ ਵਾਲੇ ਵਿਚਾਰ ਵਟਾਂਦਰੇ ਵਾਸਤੇ ਸੇਧਾਂ ਉਲੀਕ ਦਿਤੀਆਂ। ਉਹਨਾਂ ਨੇ ਕਿਹਾ ਕਿ ਅੱਜ ਲਹਿੰਦੇ ਹਿੱਸੇ ਦੇ ਵਿਦਿਆਰਥੀ ਪੰਜਾਬ ਦੀਆਂ ਹੱਦਾਂ ਆਪਣੀਆਂ ਪਾਠ ਪੁਸਤਕਾਂ ਅਨੁਸਾਰ ਵਾਘੇ ਤੋਂ ਉੱਤਰ ਪੱਛਮ ਵੱਲ ਦਸਦੇ ਹਨ ਅਤੇ ਚੜ੍ਹਦੇ ਹਿੱਸੇ ਦੇ ਵਿਦਿਆਰਥੀ ਵਾਘੇ ਤੋਂ ਇਧਰ ਸ਼ੰਭੂ ਤੱਕ। ਪਰ ਭਾਸ਼ਾ ਦੇ ਵਿਕਾਸ ਦੀ ਦ੍ਰਿਸ਼ਟੀ ਤੋਂ ਪੰਜਾਬੀ-ਪ੍ਰੇਮੀਆਂ ਲਈ ਰਾਜਨੀਤੀ ਦੀਆਂ ਉਲੀਕੀਆਂ ਇਹ ਹੱਦਾਂ ਕੋਈ ਅਰਥ ਨਹੀਂ ਰਖਦੀਆਂ। ਉਹਨਾਂ ਪੰਜਾਬੀਅਤ ਦੀਆਂ ਹੱਦਾਂ ਪੰਜਾਬੀ ਭਾਸ਼ਾ ਦੀਆਂ ਹੱਦਾਂ ਨਾਲ ਮੇਲ ਖਾਂਦੀਆਂ ਹੋਈਆਂ ਮਿਥੇ ਜਾਣ ਦਾ ਸੁਝਾਅ ਦਿੱਤਾ।

ਇਸੇ ਸੈਸ਼ਨ ਵਿਚ ਪੋਲੈਂਡ ਤੋਂ ਆਈ ਪ੍ਰੋਫੈਸਰ ਅੱਨਾ ਸ਼ੇਕਲੂਤਸਕਾ ਨੇ 'ਪੋਲੈਂਡ ਵਿਚ ਪੰਜਾਬੀ ਪੜ੍ਹਨ/ਪੜ੍ਹਾਉਣ ਦੇ ਮਸਲੇ' ਨਾਂ ਦਾ ਪੇਪਰ ਪੜ੍ਹਿਆ। ਇਸ ਵਿਚ ਪੋਲੈਂਡ ਵਰਗੇ ਦੇਸ ਵਿਚ ਪੰਜਾਬੀ ਦੀ ਪੜ੍ਹਾਈ ਨਾਲ ਸੰਬੰਧਿਤ ਕਈ ਪ੍ਰਕਾਰ ਦੀਆਂ ਔਕੜਾਂ ਬਾਰੇ ਵਿਚਾਰ ਪੇਸ਼ ਕੀਤੇ ਗਏ, ਜਿਥੇ ਪੰਜਾਬੀ ਪੜ੍ਹਨ ਦੀ ਨਾ ਕੋਈ ਰਵਾਇਤ ਹੈ ਅਤੇ ਨਾ ਕੋਈ ਵਿਦਿਅਕ ਸਮਾਜਕ ਲੋੜ।

ਪਹਿਲੇ ਦਿਨ ਦਾ ਪਿਛਲੇ ਪਹਿਰ ਵਾਲਾ ਸੈਸ਼ਨ ਅਤੇ ਦੂਜੇ ਦਿਨ ਦੇ ਦੋਵੇਂ ਸੈਸ਼ਨ ਭਾਸ਼ਾ ਅਤੇ ਸਭਿਆਚਾਰ ਬਾਰੇ ਅਨੇਕ ਪੇਪਰਾਂ ਨੂੰ ਸਮਰਪਿਤ ਸਨ। ਇਹਨਾਂ ਪੇਪਰਾਂ ਵਿਚ ਪੰਜਾਬੀ ਸਾਹਿਤ ਦੇ ਵੱਖ-ਵੱਖ ਰੂਪਾਂ ਬਾਰੇ, ਪੰਜਾਬੀ ਸਭਿਆਚਾਰ ਸਾਹਮਣੇ ਆ ਰਹੀਆਂ ਚੁਣੌਤੀਆਂ ਬਾਰੇ, ਪੰਜਾਬੀ ਸੰਗੀਤ, ਬੁੱਤ-ਕਲਾ ਅਤੇ ਚਿਤਰ ਕਲਾ ਆਦਿ ਬਾਰੇ ਵਿਚਾਰ ਪੇਸ਼ ਕੀਤੇ ਗਏ ਸਨ। ਇਹ ਵਿਚਾਰ ਖੁਲ੍ਹੀ ਬਹਿਸ ਅਧੀਨ ਲਿਆਂਦੇ ਗਏ।

ਅੰਤਲੇ ਦਿਨ ਦਾ ਆਰੰਭ ਕਈ ਅਹਿਮ ਮਤੇ ਪੇਸ਼

ਅਤੇ ਪਾਸ ਕੀਤੇ ਜਾਣ ਨਾਲ ਹੋਇਆ। ਪਹਿਲੇ ਮਤੇ ਰਾਹੀਂ ਪੰਜਾਬ ਵਿਚ ਅਤੇ ਦੂਜੇ ਮਤੇ ਰਾਹੀਂ ਪੰਜਾਬ ਦੇ ਗੁਆਂਢੀ ਸੂਬਿਆਂ ਵਿਚ ਪੰਜਾਬੀ ਨੂੰ ਯੋਗ ਸਥਾਨ ਦੇਣ ਦੀ ਮੰਗ ਕੀਤੀ ਗਈ। ਇਸ ਬਾਰੇ ਬੋਲਦਿਆਂ ਇਹਨਾਂ ਸਤਰਾਂ ਦੇ ਲੇਖਕ ਨੇ ਸਪਸ਼ਟ ਕੀਤਾ ਕਿ ਜਿੰਨਾ ਚਿਰ ਪੰਜਾਬ ਵਿਚ ਰਾਜਭਾਸ਼ਾ ਨੂੰ, ਸੰਬੰਧਿਤ ਐਕਟ ਵਿਚ ਲੋੜੀਂਦੀਆਂ ਸੋਧਾਂ ਕਰਕੇ, ਹੱਕੀ ਸਥਾਨ ਨਹੀਂ ਦਿਤਾ ਜਾਂਦਾ, ਗੁਆਂਢੀ ਸੂਬਿਆਂ ਵਿਚ ਯੋਗ ਸਥਾਨ ਦੀ ਸਾਡੀ ਮੰਗ ਕੋਈ ਅਰਥ ਅਤੇ ਵਜ਼ਨ ਨਹੀਂ ਰਖਦੀ। ਸਾਡੀ ਜਦੋਜਹਿਦ ਦਾ ਮੁੱਖ ਮੁੱਦਾ ਸਭ ਤੋਂ ਪਹਿਲਾਂ ਪੰਜਾਬ ਵਿਚ ਪੈਰਾਂ ਵਿਚ ਰੁਲ ਰਹੀ ਪੰਜਾਬੀ ਨੂੰ ਆਦਰ ਦੁਆਉਣਾ ਹੋਣਾ ਚਾਹੀਦਾ ਹੈ।

ਇਹਨਾਂ ਤੋਂ ਇਲਾਵਾ ਪੰਜਾਬ ਸਮਸਿਆ ਤੇ ਦੇਸ ਵਿਚ ਸੰਘੀ ਢਾਂਚੇ ਦੀ ਸਥਾਪਨਾ, ਪਰਵਾਸੀ ਪੰਜਾਬੀਆਂ ਲਈ ਦੂਹਰੀ ਨਾਗਰਿਕਤਾ, ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ਦੀ ਛੁਟੀ, ਪੁਸਤਕ-ਪ੍ਰਕਾਸ਼ਨ ਲਈ ਸਰਕਾਰੀ ਸਹਾਇਤਾ, ਆਦਿ ਜਿਹੇ ਕੁਝ ਹੋਰ ਮਸਲਿਆਂ ਬਾਰੇ ਵੀ ਮਤੇ ਪਾਸ ਕੀਤੇ ਗਏ।

ਇਸ ਸੈਸ਼ਨ ਦਾ ਦੂਜਾ ਪੜਾਅ ਜੀਵਨ ਦੇ ਵੱਖ-ਵੱਖ ਖੇਤਰਾਂ ਵਿਚ ਨਿੱਗਰ ਯੋਗਦਾਨ ਪਾਉਣ ਵਾਲੇ ਗਿਆਰਾਂ ਪੰਜਾਬੀਆਂ ਦਾ ਸਨਮਾਨ ਸੀ। ਭਾਰਤ ਦੇ ਭੂਤਪੂਰਵ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਉਹਨਾਂ ਨੂੰ ਸ਼ਾਲਾਂ ਅਤੇ ਸਨਮਾਨ ਚਿੰਨ੍ਹ ਭੇਟ ਕੀਤੇ। ਇਹ ਸਨਮਾਨ ਪ੍ਰਾਪਤ ਕਰਨ ਵਾਲਿਆਂ ਵਿਚ ਨਾਮਧਾਰੀ ਪੰਥ ਦੇ ਬਹੁ-ਸਤਿਕਾਰੇ ਵਿਦਵਾਨ ਮਾਸਟਰ ਨਿਹਾਲ ਸਿੰਘ ਜੀ ਵੀ ਸ਼ਾਮਲ ਸਨ। ਉਹਨਾਂ ਬਾਰੇ ਮਾਣ ਪੱਤਰ ਸ: ਜਗਦੀਸ਼ ਸਿੰਘ ਵਰਿਆਮ ਨੇ ਪੜ੍ਹਿਆ। ਪੰਥ ਲਈ ਉਹਨਾਂ ਦੀਆਂ ਕਈ ਦਹਾਕਿਆਂ ਉਤੇ ਫ਼ੈਲੀਆਂ ਹੋਈਆਂ ਅਦੁਤੀ ਕਲਮੀ ਸੇਵਾਵਾਂ ਦਾ ਜ਼ਿਕਰ ਕਰਦਿਆਂ ਉਹਨਾਂ ਨੇ ਕਿਹਾ ਕਿ ਮਾਸਟਰ ਜੀ ਨੇ ਅਧਿਆਪਨ ਅਤੇ ਸਾਹਿਤ ਰਚਨਾ ਨੂੰ ਆਪਣਾ ਜੀਵਨ ਅਰਪਿਤ ਕੀਤਾ ਹੈ।

ਮਾਸਟਰ ਨਿਹਾਲ ਸਿੰਘ ਜੀ ਨਾਲ ਸਨਮਾਨਿਤ ਹੋਏ ਦਸ ਹੋਰ ਵਿਅਕਤੀ ਸਨ-ਸਰਬ ਸ੍ਰੀ ਸਵਰਨ ਸਿੰਘ, ਮੁਲਕ ਰਾਜ ਆਨੰਦ, ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ, ਪ੍ਰੇਮ ਭਾਟੀਆ, ਡਾ: ਮਾਨ ਸਿੰਘ ਨਿਰੰਕਾਰੀ, ਦੇਵਿੰਦਰ ਸਤਿਆਰਥੀ, ਕੇ. ਡੀ. ਮਹਿਰਾ, ਪ੍ਰੋ: ਹੀਰਾ ਲਾਲ ਚੋਪੜਾ, ਬਾਬਾ ਭਗਤ ਸਿੰਘ ਬਿਲਗਾ ਅਤੇ ਸ੍ਰੀਮਤੀ ਮਹਿੰਦਰ ਕੌਰ ਪਟਿਆਲਾ। ਕਲਾਕਾਰ ਸਤੀਸ਼ ਗੁਜਰਾਲ ਅਤੇ ਐਕਟਰ ਸੁਨੀਲ ਦੱਤ ਕਿਸੇ ਕਾਰਨ ਇਹ ਸਨਮਾਨ ਪ੍ਰਾਪਤ ਕਰਨ ਲਈ ਪੁਜ ਨਾ ਸਕੇ।

ਗਿਆਨੀ ਜੀ ਦੇ ਸਮਾਪਤੀ ਭਾਸ਼ਨ ਤੋਂ ਪਿਛੋਂ ਕਾਨਫਰੰਸ ਦੀ ਕਾਰਜ ਸਾਧਕ ਕਮੇਟੀ ਦੇ ਪ੍ਰਧਾਨ, ਸ: ਹਰਵਿੰਦਰ ਸਿੰਘ ਹੰਸਪਾਲ ਨੇ ਸਭਨਾਂ ਦਾ ਧੰਨਵਾਦ ਕੀਤਾ। ਉਹਨਾਂ ਨੇ ਦੇਸ ਦੀ ਆਜ਼ਾਦੀ ਦੀ ਲੜਾਈ ਵਿਚ ਅਤੇ ਸੰਤਾਲੀ ਤੋਂ ਮਗਰੋਂ ਦੇਸ ਦੀ ਤਰੱਕੀ ਤੇ ਰਾਖੀ ਵਿਚ ਪੰਜਾਬੀਆਂ ਵਲੋਂ ਪਾਏ ਗਏ ਬਹੁਤ ਵੱਡੇ ਹਿੱਸੇ ਵੱਲ ਧਿਆਨ ਦੁਆਇਆ। ਉਹਨਾਂ ਦਾ ਕਹਿਣਾ ਸੀ ਕਿ ਪਿਛਲੇ ਸਾਲਾਂ ਦੇ ਦੁਖਦਾਈ ਹਾਲਾਤ ਦੇ ਬਾਵਜੂਦ ਹੋਈ ਭਰਪੂਰ ਪੈਦਾਵਾਰ ਤੋਂ ਪੰਜਾਬੀਆਂ ਦਾ ਮਿਹਨਤੀ ਅਤੇ ਈਮਾਨਦਾਰ ਸੁਭਾਅ ਭਲੀ ਭਾਂਤ ਪ੍ਰਗਟ ਹੋ ਜਾਂਦਾ ਹੈ। ਉਹਨਾਂ ਨੇ ਜ਼ੋਰ ਦੇ ਕੇ ਆਖਿਆ ਕਿ ਇਹ ਸਾਰੀ ਤਰੱਕੀ ਪੰਜਾਬੀਆਂ ਨੇ ਕੋਈ ਵਿਸ਼ੇਸ਼ ਸਹੂਲਤਾਂ ਦਿਤੇ ਜਾਣ ਤੋਂ ਬਿਨਾਂ ਕੀਤੀ ਹੈ। ਸ੍ਰੀ ਹੰਸਪਾਲ ਨੇ ਪੰਜਾਬ ਨੂੰ ਸੌ ਫ਼ੀ ਸਦੀ ਪੜ੍ਹਤਾ ਵਾਲਾ ਸੂਬਾ ਬਣਾਉਣ ਦਾ ਬਹੁਤ ਅਹਿਮ ਨੁਕਤਾ ਉਠਾਇਆ ਜਿਸ ਨਾਲ ਪੰਜਾਬੀ ਦੇ ਵਿਕਾਸ ਦੀਆਂ ਕਈ ਸਮਸਿਆਵਾਂ ਹੱਲ ਦੇ ਨੇੜੇ ਪੁਜ ਜਾਣਗੀਆਂ।

ਪਹਿਲੀ ਸ਼ਾਮ ਗੁਰਮੀਤ ਬਾਵਾ ਅਤੇ ਵਡਾਲੀ ਭਰਾਵਾਂ ਦੇ ਪ੍ਰੋਗਰਾਮ ਤੋਂ ਮਗਰੋਂ ਗੁਰਚਰਨ ਚੰਨੀ ਨੇ ਕੁਝ ਚੋਣਵੀਆਂ ਪੰਜਾਬੀ ਕਵਿਤਾਵਾਂ ਉੱਤੇ ਆਧਾਰਿਤ ਆਪਣਾ ਨਾਟਕ 'ਅੱਖ ਦੀ ਦਹਿਲੀਜ਼' ਪੇਸ਼ ਕੀਤਾ ਜਿਸਦੀ ਦਰਸ਼ਕਾਂ ਨੇ ਭਰਪੂਰ ਪ੍ਰਸੰਸਾ ਕੀਤੀ। ਇਹ ਨਾਟਕ ਦੋ ਪੁੜਾਂ ਵਿਚ ਪਿਸ ਰਹੇ ਪੰਜਾਬ ਦੀ ਕੂਕ ਸੀ। ਦੂਜੀ ਸ਼ਾਮ ਅਨੇਕ ਪ੍ਰਸਿੱਧ, ਘੱਟ ਪ੍ਰਸਿਧ ਅਤੇ ਅਪ੍ਰਸਿੱਧ ਕਵੀਆਂ ਦੀ ਭਾਈਵਾਲੀ ਨਾਲ ਕਵੀ ਦਰਬਾਰ ਹੋਇਆ।

ਦੇਸੀ ਘਿਓ ਨਾਲ ਬਣੇ ਪਕਵਾਨਾਂ ਦਾ ਲੰਗਰ ਅਤੁੱਟ ਵਰਤਦਾ ਰਿਹਾ। ਹਾਲ ਦੇ ਅੰਦਰਲੇ ਗੰਭੀਰ ਵਿਚਾਰ ਵਟਾਂਦਰੇ ਦੇ ਨਾਲੋ ਨਾਲ ਬਾਹਰ ਮੇਲੇ-ਗੇਲੇ ਵਾਲਾ ਮਾਹੌਲ ਨਿਰੰਤਰ ਬਣਿਆ ਰਿਹਾ। ਹੱਥ ਮਿਲਦੇ ਰਹੇ, ਜੱਫੀਆਂ ਪੈਂਦੀਆਂ ਰਹੀਆਂ, ਹਾਸੇ ਡੁਲ੍ਹਦੇ ਰਹੇ। ਸ: ਅਬਨਾਸ਼ੀ ਸਿੰਘ ਵਲੋਂ ਲੇਖਕਾਂ ਬਾਰੇ ਜਾਣਕਾਰੀ ਤੇ ਉਹਨਾਂ ਦੀਆਂ ਹੱਥ ਲਿਖਤਾਂ ਦੀ ਨੁਮਾਇਸ਼ 'ਕਲਮਾਂ ਦੇ ਪਾਂਧੀ' ਅਤੇ ਕਈ ਪ੍ਰਕਾਸ਼ਕਾਂ ਵਲੋਂ ਲਾਏ ਗਏ ਸਟਾਲ ਰੌਣਕਾਂ ਵਿਚ ਵਾਧਾ ਕਰ ਰਹੇ ਸਨ।

ਕਾਰਜਸਾਧਕ ਕਮੇਟੀ ਦੇ ਪ੍ਰਧਾਨ ਸ: ਹਰਵਿੰਦਰ ਸਿੰਘ ਹੰਸਪਾਲ ਦੀ ਅਗਵਾਈ ਵਿਚ ਕਾਨਫਰੰਸ ਦੀ ਸਫਲਤਾ ਲਈ ਜਤਨਾਂ ਵਿਚ ਜੁਟੇ ਰਹੇ ਪ੍ਰਬੰਧਕ ਆਪਣੇ ਉਦੇਸ਼ ਦੀ ਪੂਰਤੀ ਸੰਬੰਧੀ ਵਧਾਈ ਦੇ ਹੱਕਦਾਰ ਹਨ।

ਅਗਲੀ, ਪੰਜਵੀਂ ਵਿਸ਼ਵ ਪੰਜਾਬੀ ਕਾਨਫਰੰਸ ਅਮਰੀਕਾ, ਕੈਨੇਡਾ ਅਤੇ ਸਿੰਘਾਪੁਰ ਵਿਚੋਂ ਕਿਸੇ ਇਕ ਥਾਂ ਹੋਣ ਦੀ ਸੰਭਾਵਨਾ ਹੈ, ਕਿਉਂਕਿ ਇਹਨਾਂ ਤਿੰਨਾਂ ਥਾਵਾਂ ਤੋਂ ਨਿਉਂਦੇ ਚੌਥੀ ਕਾਨਫ਼ਰੰਸ ਸਮੇਂ ਹੀ ਪ੍ਰਾਪਤ ਹੋ ਗਏ ਸਨ।

# ਬਹੁ-ਕੌਮੀਅਤੀ ਪੰਜਾਬ ਦਾ ਨਕਸ਼ਾ

ਮੈਂ ਚੌਥੀ ਵਿਸ਼ਵ ਪੰਜਾਬੀ ਕਾਨਫ਼ਰੰਸ ਦੇ ਪ੍ਰਬੰਧਕਾਂ ਦਾ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ, ਦੁਨੀਆਂ ਦੇ ਸਭ ਤੋਂ ਵੱਡੇ ਪੰਜਾਬੀ-ਬੋਲਦੇ ਸ਼ਹਿਰ, ਦਿੱਲੀ ਵਿਚ, ਸਮੂਹ ਪੰਜਾਬੀਆਂ ਦੀ ਬੁਲਾਰੀ ਹੋਣ ਦਾ ਦਾਅਵਾ ਕਰਨ ਵਾਲੀ ਇਸ ਕਾਨਫਰੰਸ ਦਾ ਸੂਤਰੀ ਪੇਪਰ ਤਿਆਰ ਕਰਨ ਦੀ ਸੇਵਾ ਮੈਨੂੰ ਬਖ਼ਸ਼ੀ ਹੈ।

ਜਿਵੇਂ ਪੰਜਾਬੀਆਂ ਨੂੰ ਜੱਥੇਦਾਰੀ ਬਹੁਤ ਭਾਉਂਦੀ ਹੈ, ਜੱਥਾ ਹੋਵੇ ਭਾਵੇਂ ਨਾ, ਤਿਵੇਂ ਹੀ ਇਨ੍ਹਾਂ ਨੂੰ ਵੱਡੇ ਮੇਲੇ ਰਚਾਉਣ ਦਾ ਵੀ ਬੜਾ ਸ਼ੌਕ ਹੈ, ਭਾਵੇਂ ਇਨ੍ਹਾਂ ਵਿਚੋਂ ਕੁਝ ਨਿਕਲੇ ਭਾਵੇਂ ਨਾ।

ਮੇਰੇ ਹਾਣ ਦੇ ਦੋਸਤਾਂ ਨੂੰ ਤਾਂ ਜ਼ਰੂਰ ਯਾਦ ਹੋਵੇਗਾ ਕਿ ਦੇਸ ਦੀ ਵੰਡ ਤੋਂ ਪਹਿਲਾਂ, ਪੰਜਾਬ ਵਿਚ ਧਰਮ ਦੇ ਅਧਾਰ ਉੱਤੇ ਸਿਆਸਤ ਖੇਡਣ ਵਾਲੀਆਂ ਜਥੇਬੰਦੀਆਂ ਦੀ ਤਰ੍ਹਾਂ, ਲੇਖਕਾਂ ਦੀਆਂ ਸਭਾਵਾਂ ਵਿਚ ਵੀ, ਥੋੜ੍ਹੇ-ਥੋੜ੍ਹੇ ਚਿਰ ਪਿੱਛੋਂ, ਕੋਈ ਨਾ ਕੋਈ 'ਸਰਬ-ਹਿੰਦ' ਜਾਂ ਕੁਲ-ਹਿੰਦ' ਮੇਲਾ ਰਚਾਉਣ ਦੀ ਉਲੇਲ ਉੱਠਿਆ ਕਰਦੀ ਸੀ, ਜਿਸ ਨੂੰ ਸ਼ਾਂਤ ਕਰਨ ਲਈ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲੇ ਤੇ ਰਾਵਲਪਿੰਡੀ ਦੀਆਂ ਸਭਾਵਾਂ ਦੇ ਸਰਗਰਮ ਕਾਮੇ, ਕਦੀ ਇਕ ਸ਼ਹਿਰ ਵਿਚ ਤੇ ਕਦੀ ਦੂਜੇ ਸ਼ਹਿਰ ਵਿਚ, ਆਪਣਾ ਛੋਟਾ ਜਾਂ ਵੱਡਾ 'ਸਰਬ-ਹਿੰਦ' ਢਮਢਮਾ ਰਚਾਈ ਰਖਿਆ ਕਰਦੇ ਸਨ।

੧੯੪੭ ਵਿਚ ਜਦੋਂ ਦੇਸ ਦੀ ਵੰਡ ਹੋਈ ਤਾਂ ਭਾਰਤ ਦੇ ਹਿੱਸੇ, ਸਾਬਤ ਪੰਜਾਬ ਦਾ ਅੱਧ ਵੀ ਨਾ ਆਇਆ, ਪਰ ਇਸ ਅੱਧੇ ਤੋਂ ਛੋਟੇ ਪੰਜਾਬ ਦੇ ਸਾਹਿਤਕਾਰਾਂ ਦੀਆਂ ਸਭਾਵਾਂ ਨੂੰ ਆਪਣੇ ਸਾਲਾਨਾ ਮੇਲਿਆਂ ਲਈ 'ਸਰਬ-ਹਿੰਦ' ਨਾਂ ਬੜਾ ਛੋਟਾ ਛੋਟਾ ਲੱਗਣ ਲਗ ਪਿਆ, ਇਸ ਲਈ ਉਨ੍ਹਾਂ ਨੇ ਨਵਾਂ ਨਾਂ ਰਖਿਆ : 'ਅੰਤਰ ਰਾਸ਼ਟਰੀ ਪੰਜਾਬੀ ਕਾਨਫਰੰਸ'

......

੧੯੬੬ ਵਿਚ ਪੂਰਬੀ ਪੰਜਾਬ ਦੀਆਂ ਖੁੱਚਾਂ ਛਾਂਗ ਕੇ ਇਸ ਨੂੰ ਆਕਾਰ ਵਿਚ ਹੋਰ ਛੋਟਾ ਕਰ ਦਿੱਤਾ ਗਿਆ। ਖ਼ਬਰੇ ਸੂਬੇ ਦੀ 'ਸੂਬੀ' ਬਣਾਉਣ ਦੇ ਜਵਾਬ ਵਿਚ ਜਾਂ ਖ਼ਬਰੇ ਕਿਸ ਕਰਕੇ, ਪੰਜਾਬੀ ਬੁੱਧੀਜੀਵੀਆਂ ਨੇ ਸਰਕਾਰੀ ਨਹਿਲੇ ਉੱਤੇ ਆਪਣਾ ਦਹਿਲਾ ਮਾਰਿਆ ਤੇ ਜਿਸ ਅਗਲੇ ਸਾਹਿਤਕ ਮੇਲੇ ਦਾ ਐਲਾਨ ਕੀਤਾ ਗਿਆ, ਉਸ ਦਾ ਨਾਂ ਸੀ 'ਵਿਸ਼ਵ ਪੰਜਾਬੀ ਕਾਨਫ਼ਰੰਸ।'

ਦਿੱਲੀ ਦੀ ਸਿਆਸਤ ਨੂੰ ਅੰਦਰੋਂ ਬਾਹਰੋਂ ਚੰਗੀ ਤਰ੍ਹਾਂ ਜਾਣਨ ਵਾਲੇ ਸੂਤਰਾਂ ਨੇ ਮੈਨੂੰ ਯਕੀਨ ਦਿਵਾਇਆ ਹੈ ਕਿ ਉੱਚਤਮ ਸਿਆਸੀ ਹਲਕਿਆਂ ਕੋਲ ਪੰਜਾਬ ਨੂੰ ਹੋਰ ਛਾਂਗਣ ਦਾ ਵਿਹਲ ਅਜੇ ਬਿਲਕੁਲ ਨਹੀਂ ਹੈ, ਪਰ ਜੇ ਕਦੀ ਇਸ ਤਰ੍ਹਾਂ ਦਾ ਕੋਈ ਚੱਕਰ ਚੱਲ ਹੀ ਪਿਆ ਤਾ ਨਿਰਸੰਦੇਹ ਪੰਜਾਬੀਆਂ ਦੇ ਅਗਲੇ ਸਾਹਿਤਕ ਮੇਲੇ ਦਾ ਨਾਂ ਹੋਵੇਗਾ 'ਕੁੱਲ ਬ੍ਰਹਮੰਡ ਪੰਜਾਬੀ ਕਾਨਫ਼ਰੰਸ।' ਨਾਲੇ ਕੋਈ ਵੱਡੀ ਗੱਲ ਨਹੀਂ ਹੋਵੇਗੀ ਜੇ ਓਦੋਂ ਤਕ, ਦੋ ਚਾਰ ਮਨਚਲੇ ਪੰਜਾਬੀ, ਚੰਨ ਉੱਤੇ ਆਪਣੇ ਘਰ ਉਸਾਰ ਕੇ "ਬ੍ਰਹਮੰਡ" ਵਾਲਾ ਲੇਬਲ ਉਸ ਕਾਨਫ਼ਰੰਸ ਉੱਤੇ ਢੁਕਾ ਵੀ ਦੇਣ।

ਪਰ ਅੱਜ ਵਾਲੀ "ਵਿਸ਼ਵ ਕਾਨਫ਼ਰੰਸ" ਦੇ ਮੁਕਾਬਲੇ ਵਿਚ, ਭਾਵੇਂ 'ਅੰਤਰ-ਰਾਟਸ਼ਰੀ' ਮੇਲਾ ਹੋਵੇ, ਭਾਵੇਂ 'ਬ੍ਰਹਿਮੰਡੀ' ਮੇਲਾ ਪ੍ਰਬੰਧਕਾਂ ਨੂੰ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਦੀ ਕਾਨਫ਼ਰੰਸ ਦੀ ਹੋਂਦ ਨੂੰ ਕੋਈ ਵੱਡਾ ਖ਼ਤਰਾ ਨਹੀਂ ਹੈ, ਕਿਉਂਕਿ ਇਸ ਦੇ ਜਿਨ੍ਹਾਂ ਕੁਝ ਮੁਖੀਆਂ ਨੂੰ ਮੈਂ ਨਿਜੀ ਤੌਰ ਉੱਤੇ ਜਾਣਦਾ ਹਾਂ, ਉਨ੍ਹਾਂ ਵਿਚ, ਪੰਜਾਬੀ ਭਾਸ਼ਾ ਤੇ ਪੰਜਾਬੀ ਸਾਹਿਤ ਦੇ ਨਾਲ ਨਾਲ ਪੰਜਾਬੀ ਸਮਾਜ ਲਈ ਵੀ ਕੁਝ ਠੋਸ ਕੰਮ ਕਰਨ ਦਾ ਸਿਦਕ ਮੌਜੂਦ ਹੈ। ਮੇਰਾ ਅੰਦਰਲਾ ਕਹਿੰਦਾ ਹੈ ਕਿ ਜੇ ਇਸ ਕਾਨਫ਼ਰੰਸ ਦੇ ਵੱਖ-ਵੱਖ ਸਮਾਗਮਾਂ ਨੂੰ ਭਾਗ ਲਾਉਣ ਵਾਲੇ ਪੰਜਾਬੀ ਪਿਆਰੇ, ਇਸ ਦੇ ਮੁਖੀਆਂ ਕੀ ਕੁਝ ਕਰ-ਵਿਖਾਉਣ ਦੀ ਚਾਹ ਨੂੰ ਉਤਸ਼ਾਹ ਦੇਂਦੇ ਰਹਿਣ ਤਾਂ ਇਨ੍ਹਾਂ ਦੀ ਇਛਾ ਛੇਤੀ ਹੀ ਅਮਲੀ ਰੂਪ ਧਾਰਨ ਵਾਲੇ ਪਾਸੇ ਤੁਰ ਪਵੇਗੀ। ਅਜਿਹੀ ਹਾਲਤ ਵਿਚ ਇਸ 'ਵਿਸ਼ਵ ਕਾਨਫਰੰਸ' ਦੀ ਹੋਂਦ ਨੂੰ ਖ਼ਤਰਾ ਤਾਂ ਕੀ ਹੋਣਾ ਹੋਇਆ, ਇਹ ਆਪਣੇ ਕੰਮ ਦੇ ਸਿਰ ਉੱਤੇ ਹੋਰ ਛੋਟੇ-ਵੱਡੇ ਖਿਲਾਰ ਵਾਲੀਆਂ ਪੰਜਾਬੀ ਸੰਸਥਾਵਾਂ ਲਈ, ਰਸ਼ਕ ਦਾ ਸੋਮਾ ਬਣ ਜਾਵੇਗੀ।

......

ਮੈਨੂੰ ੧੯੮੯ ਵਿਚ ਦਸ-ਯਾਰ੍ਹਾਂ ਦਿਨ ਪਾਕਿਸਤਾਨ ਵਿਚ ਬਿਤਾਉਣ ਦਾ ਮੌਕਾ ਮਿਲਿਆ ਸੀ। ਇਕ ਦਿਨ ਮੈਂ ਲਾਹੌਰ ਦੇ ਇਸ ਮਿੱਤਰ ਦੇ ਘਰ ਚਾਹ-ਪਾਣੀ ਪੀਂਦਿਆਂ ਉਸ ਦੀ ਬੇਟੀ ਨੂੰ, ਜੋ ਛੇਵੀਂ ਜਮਾਤ ਵਿਚ ਪੜ੍ਹਦੀ ਸੀ, ਪੁੱਛਿਆ, "ਬੇਟੀ, ਤੁਸੀਂ ਸਿੰਧੀ ਜੇ ਕਿ ਬਲੋਚੀ ?"

ਉਹ ਹੱਸ ਕੇ ਬੋਲੀ, "ਨਹੀਂ ਅੰਕਲ, ਅਸੀਂ ਤਾਂ ਪੰਜਾਬੀ ਆਂ।"

ਮੈਂ ਫੇਰ ਪੁੱਛਿਆ, "ਤੁਸੀਂ ਪੰਜਾਬ ਦਾ ਜੁਗਰਾਫ਼ੀਆ (ਭੂਗੋਲ) ਪੜ੍ਹਿਆ ਹੋਇਐ ?"

ਕਹਿਣ ਲੱਗੀ, 'ਹਾਂ ਜੀ, ਪੜ੍ਹਿਆ ਹੋਇਐ ?"

ਮੈਂ ਕਿਹਾ, 'ਬੇਟੀ, ਕੀ ਮੈਨੂੰ ਦੱਸ ਸਕੇਂਗੀ ਕਿ ਪੰਜਾਬ

ਕਿੱਥੋਂ ਤੋਂ ਲੈ ਕੇ ਕਿੱਥੋਂ ਤਕ ਫੈਲਿਆ ਹੋਇਐ ?"

ਕੁੜੀ ਨੇ ਬੜੀ ਖ਼ੁਸ਼ੀ ਨਾਲ ਦੱਸਿਆ, 'ਜੀ ਪੰਜਾਬ ਤਾਂ ਸੂਬਾ ਸਿੰਧ ਤੇ ਸੂਬਾ ਸਰਹਦ ਤੋਂ ਲੈ ਕੇ ਲਾਹੌਰ ਵਾਲੇ ਬਾਰਡਰ ਤਕ ਫੈਲਿਆ ਹੋਇਐ। ਮੈਂ ਇਹ ਬਾਰਡਰ ਵੇਖਿਆ ਵੀ ਹੋਇਐ।"

ਵਾਪਸੀ ਉੱਤੇ ਇਹੀ ਸਵਾਲ ਮੈਂ ਆਪਣੇ ਛੋਟੇ ਪੋਤਰੇ ਨੂੰ ਕੀਤਾ; ਜੋ ਅੰਮ੍ਰਿਤਸਰ ਵਿਚ ਪੜ੍ਹਦਾ ਸੀ ਤੇ ਸਬਬ ਨਾਲ ਹੈ ਵੀ ਛੇਵੀਂ ਦਾ ਵਿਦਿਆਰਥੀ ਸੀ। ਉਸ ਦਾ ਜਵਾਬ ਸੀ 'ਵਾਘੇ ਬੈਰੀਅਰ ਤੋਂ ਸ਼ੰਭੂ ਬੈਰੀਅਰ ਤਕ ਪੰਜਾਬ ਹੀ ਪੰਜਾਬ ਹੈ।' ਜਿਵੇਂ ਕਿ ਆਪ ਨੂੰ ਪਤਾ ਹੀ ਹੈ, ਰਾਜਪੁਰੇ ਵੱਲੋਂ ਹਰਿਆਣੇ ਵਿਚ ਦਾਖ਼ਲ ਹੋਣ ਤੋਂ ਪਹਿਲਾਂ 'ਸ਼ੰਭੂ' ਪੰਜਾਬ ਦਾ ਆਖ਼ਰੀ ਸਰਹੱਦੀ ਪਿੰਡ ਹੈ।

ਬੱਚਿਆਂ ਦੇ ਉੱਤਰ ਸਪੱਸ਼ਟ ਕਰਦੇ ਹਨ ਕਿ ਲਾਹੌਰ ਤੇ ਅੰਮ੍ਰਿਤਸਰ ਦੇ ਬੱਚਿਆ ਦੀਆਂ ਅੱਖਾਂ ਦੇ ਸਾਹਮਣੇ, 'ਪੰਜਾਬ' ਦਾ ਜ਼ਿਕਰ ਛਿੜਦਿਆਂ ਹੀ, ਦੋ ਅਸਲੋਂ ਵੱਖਰੇ ਵੱਖਰੇ ਨਕਸ਼ੇ ਉੱਭਰ ਖ਼ਲੋਂਦੇ ਹਨ। ਆਪਾਂ ਸਾਰੇ ਜਾਣਦੇ ਹਾਂ ਕਿ ਇਹ ਨਿਰੇ ਲਾਹੌਰ ਦੇ ਜਾਂ ਨਿਰੇ ਅੰਮ੍ਰਿਤਸਰ ਦੇ ਬੱਚਿਆਂ ਦੀ ਗੱਲ ਨਹੀਂ, ਪਾਕਿਸਤਾਨ ਦੇ ਕਰੋੜਾਂ ਲੋਕਾਂ ਲਈ 'ਪੰਜਾਬ' ਦੇ ਉਹੀ ਅਰਥ ਹਨ ਜੋ ਅੰਮ੍ਰਿਤਸਰੀ ਬੱਚੇ ਨੇ ਦੱਸੇ ਸਨ।

੨੬ ਤੋਂ ੨੯ ਦਸੰਬਰ, ੧੯੯੨ ਨੂੰ ਦੂਜੀ 'ਆਲਮੀ ਪੰਜਾਬੀ ਕਾਨਫ਼ਰੰਸ', ਲਾਹੌਰ ਵਿਚ ਹੋਈ ਸੀ। 'ਆਲਮੀ' ਦਾ ਮਤਲਬ ਹੈ 'ਵਿਸ਼ਵ ਦੀ।' ਸਵਾਲ ਪੈਦਾ ਹੁੰਦਾ ਹੈ ਕਿ ਪਾਕਿਸਤਾਨ ਦੀ ਇਹ ਆਲਮੀ ਕਾਨਫ਼ਰੰਸ, 'ਪੰਜਾਬ' ਦੇ ਨਕਸ਼ੇ ਲਈ ਪਾਕਿਸਤਾਨੀ ਸਰਕਾਰ ਵਲੋਂ ਛਾਪੇ ਹੋਏ ਨਕਸ਼ੇ ਨੂੰ, ਜਿਉਂ ਦਾ ਤਿਉਂ, ਅਪਣਾ ਲਵੇ ਕਿ ਨਾ ? ਤੇ ਸਾਡੀ 'ਵਿਸ਼ਵ ਪੰਜਾਬੀ ਕਾਨਫਰੰਸ', ਭਾਰਤ ਸਰਕਾਰ ਵੱਲੋਂ ਛਾਪਿਆ ਗਿਆ 'ਪੰਜਾਬ' ਦਾ ਨਕਸ਼ਾ, ਬਿਨਾਂ ਕਿਸੇ ਹੀਲ ਹੁੱਜਤ ਦੇ, ਜਿਉਂ ਦਾ ਤਿਉਂ, ਅਪਣਾ ਲਵੇ ਜਾਂ ਨਾ ?

ਇਸ ਸਵਾਲ ਦਾ ਜੋ ਜਵਾਬ ਇਹ ਜਾਂ ਉਹ ਕਾਨਫ਼ਰੰਸ ਦੇਵੇਗੀ, ਉਸੇ ਤੋਂ ਨਿਸ਼ਚਿਤ ਹੋਵੇਗਾ ਕਿ ਕਿਸ ਕਾਨਫ਼ਰੰਸ ਨੇ ਕਿਸ ਲਈ, ਕਿੰਨਾ ਤੇ ਕਿਹੋ ਜਿਹਾ ਕੰਮ ਕਰਨਾ ਹੈ।

ਪਰ ਇਹ ਗੱਲ ਇਨ੍ਹਾਂ ਦੋ ਨਕਸ਼ਿਆਂ ਨੇ ਹੀ ਨਹੀਂ ਨਬੇੜਨੀ, ਕਿਉਂਕਿ ਜਦੋਂ ਵੀ ਵਿਸ਼ਵ ਕਾਨਫ਼ਰੰਸ ਦੇ ਵਿਦਵਾਨ, ਅਰਥ-ਘੇਰੇ ਨਿਸ਼ਚਿਤ ਕਰਨ ਬੈਠੇ, ਜਿਵੇਂ ਕਿ ਮੈਂ ਸਿਫ਼ਾਰਸ਼ ਕੀਤੀ ਹੈ, ਤਾਂ ਉਨ੍ਹਾਂ ਦਾ ਵਾਹ ਹੋਰ ਵੀ ਕਈ ਨਕਸ਼ਿਆਂ ਨਾਲ ਪਵੇਗਾ। ਆਪ ਜਾਣਦੇ ਹੀ ਹੋ ਕਿ ਪੰਜਾਬ ਦੀਆਂ ਸਿਆਸੀ ਜਾਂ ਇੰਤਜ਼ਾਮੀ ਸਰਹੱਦਾਂ ਵਿਚ, ਸਮੇਂ-ਸਮੇਂ, ਕਾਫ਼ੀ ਫੇਰ ਬਦਲ ਹੁੰਦਾ ਰਿਹਾ ਹੈ। ਆਪਾਂ ਪੰਜਾਬ ਦੇ ਪੱਛਮੋਤਰੀ ਭਾਗ ਉੱਤੇ ਪੁਰਾਣੇ ਈਰਾਨੀ ਜਾਂ ਯੂਨਾਨੀ ਕਬਜ਼ੇ ਦੀ ਗੱਲ ਨਾ ਕਰੀਏ ਤੇ, ਇਸੇ ਤਰ੍ਹਾਂ ਮਹਿਮੂਦ ਗਜ਼ਨਵੀ ਤੋਂ ਅਹਿਮਦ ਸ਼ਾਹ ਅਬਦਾਲੀ ਤਕ ਦੀਆਂ ਬਦਲੀਆਂ ਸਰਹੱਦਾਂ ਨੂੰ ਵੀ ਨਜ਼ਰ-ਅੰਦਾਜ਼ ਕਰ ਦੇਈਏ ਤੇ ਸ਼ੁਰੂ ਕਰ ਲਈਏ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੋਂ। ਤਾਂ ਵੀ ਨਕਸ਼ਿਆਂ ਦੀ ਗਿਣਤੀ ਕਾਫ਼ੀ ਹੋ ਜਾਣ ਦਾ ਡਰ ਹੈ। ਮਹਾਰਾਜੇ ਦੇ ਸਮੇਂ ਵਿਚ ਜੰਮੂ-ਕਸ਼ਮੀਰ, ਹਿਮਾਚਲ ਤੇ ਸੂਬਾ ਸਰਹੱਦ (ਹੁਣ ਪਾਕਿਸਤਾਨ) ਪੰਜਾਬ ਦੀ ਬੁੱਕਲ ਵਿਚ ਆ ਚੁੱਕੇ ਸਨ। ਇਸ ਤੋਂ ਬਾਅਦ, ਅੰਗਰੇਜ਼ੀ ਹਕੂਮਤ ਦੇ ਆਰੰਭਿਕ ਸਮੇਂ ਵਿਚ, ਪੰਜਾਬ ਆਗਰੇ ਤੱਕ ਦੇ ਇਕ ਵਿਸ਼ਾਲ ਉੱਤਰ-ਪੱਛਮੀ ਇੰਤਜ਼ਾਮੀ ਇਕਾਈ ਦਾ ਭਾਗ ਵੀ ਬਣਿਆ ਰਿਹਾ। ਕੀ ਵਿਸ਼ਵ ਪੰਜਾਬੀ ਕਾਨਫ਼ਰੰਸ ਜਾਂ ਆਲਮੀ ਪੰਜਾਬੀ ਕਾਨਫ਼ਰੰਸ ਵਿਚੋਂ ਕੋਈ ਰਣਜੀਤ ਸਿੰਘ ਜਾਂ ਮੁੱਢਲੇ ਅੰਗਰੇਜ਼ੀ ਕਾਲ ਵਾਲੇ ਬਹੁਭਾਸ਼ੀ, ਬਹੁ ਕੌਮੀਅਤੀ ਪੰਜਾਬ ਵਾਲੇ ਕਿਸੇ ਨਕਸ਼ੇ ਨੂੰ ਅਪਣਾਉਣ ਲਈ ਤਿਆਰ ਹੋਵੇਗੀ ?

ਮੇਰਾ ਮਤ ਇਹ ਹੈ ਕਿ 'ਵਿਸ਼ਵ ਪੰਜਾਬੀ ਕਾਨਫਰੰਸ' ਨੂੰ, ਜੋ ਆਪਣੇ ਐਲਾਨ ਅਨੁਸਾਰ, ਕੋਈ ਸਿਆਸੀ ਸੰਸਥਾ ਨਹੀਂ ਹੈ, 'ਪੰਜਾਬ' ਦਾ ਠੀਕ ਚੁਹੱਦਾ ਨਿਸਚਿਤ ਕਰਨ ਵੇਲੇ, ਇਸ ਦੀਆਂ ਵਰਤਮਾਨ ਜਾਂ ਪਿਛਲੀਆਂ ਸਿਆਸੀ ਜਾਂ ਇੰਤਜ਼ਾਮੀ ਸਰਹੱਦਾਂ ਵਾਲੀ ਵਲਗਣ ਤੋਂ ਬਾਹਰ ਨਿਕਲ ਕੇ, ਭਾਸ਼ਾ ਤੇ ਸਭਿਆਚਾਰ ਦੀਆਂ ਲੀਕਾਂ ਨਾਲ ਆਪਣਾ ਨਵਾਂ ਨਕਸ਼ਾ ਤਿਆਰ ਕਰਨ ਦਾ ਜਤਨ ਕਰੇ। ਇਸ ਤਰ੍ਹਾਂ ਦੀਆਂ ਲੀਕਾਂ ਨਾਲ ਬਣੇ ਪੰਜਾਬ ਦੇ ਨਕਸ਼ੇ ਦੀਆਂ ਰੇਖਾਵਾਂ ਘੱਟੋ-ਘੱਟ ਦੋ ਮੁਲਕਾਂ ਤੇ ਕਈ ਮੌਜੂਦਾ ਸੂਬਿਆਂ ਦੀਆਂ ਸਰਹੱਦਾਂ ਦੇ ਆਰ-ਪਾਰ ਜਾਣਗੀਆਂ। ਪੰਜਾਬ ਦੇ ਇਸ ਸੰਕਲਪ ਨੂੰ ਕੋਈ ਦੇਸ਼, ਸੂਬਾ ਜਾਂ ਸਿਆਸੀ ਦਲ ਪਰਵਾਨ ਕਰਦਾ ਹੈ ਕਿ ਰੱਦ ਕਰਦਾ ਹੈ, ਮੈਨੂੰ ਕੋਈ ਫਰਕ ਨਹੀਂ ਪੈਣਾ ਤੇ ਨਾ ਕਾਨਫਰੰਸ ਨੂੰ ਹੀ ਪੈਣਾ ਚਾਹੀਦਾ ਹੈ, ਕਿਉਂਕਿ ਮੇਰੀ ਨੀਤੀ ਭਾਸ਼ਾ-ਵਿਗਿਆਨੀਆਂ ਤੇ ਸਭਿਆਚਾਰ-ਵਿਸ਼ੇਸ਼ੱਗਾਂ ਦੀ ਈਮਾਨ-ਦਾਰ ਪੜਤਾਲ ਨੂੰ ਪਰਵਾਨ ਕਰਨ ਦੀ ਹੈ ਨਾ ਕਿ ਪੰਜਾਬੀ-ਭਾਸ਼ੀ ਇਲਾਕੇ ਦੀਆਂ ਸਰਹੱਦਾਂ ਵਿਚ ਧੱਕੇ ਜਾਂ ਧੌਂਸ ਨਾਲ ਕੋਈ ਵਾਧਾ ਕਰਨ ਦੀ।......

—ਪ੍ਰੋ: ਪ੍ਰੀਤਮ ਸਿੰਘ

ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਦਿੱਲੀ ਦੇ
ਕੁੰਜੀਵਤ ਭਾਸ਼ਨ 'ਚੋਂ ਕੁਝ ਅੰਸ਼

# ਕੁਤਿਆਂ ਦੀ ਲੜਾਈ

—ਬਲਰਾਜ ਸਾਹਨੀ—

ਜਦੋਂ ਮੈਂ ਬੱਚਾ ਸਾਂ, ਸਾਡੇ ਘਰ ਦੇ ਨੇੜੇ, ਇਕ ਖੁਲ੍ਹੇ ਮੈਦਾਨ ਵਿਚ, ਹਰ ਐਤਵਾਰ ਨੂੰ ਕੁੱਤਿਆਂ ਦੀ ਲੜਾਈ ਹੋਇਆ ਕਰਦੀ ਸੀ। ਬੜਾ ਖੂੰਖਾਰ ਨਜ਼ਾਰਾ ਹੁੰਦਾ ਸੀ ਉਹ। ਲੜਾਣ ਵਾਲੇ ਆਮ੍ਹਣਿਓਂ ਸਾਮ੍ਹਣਿਓਂ ਆਪਣੇ ਆਪਣੇ ਕੁੱਤੇ ਨੂੰ ਜ਼ੰਜੀਰ ਨਾਲ ਬੰਨ੍ਹ ਕੇ ਪਿੜ ਵਿਚ ਲੈ ਆਂਦੇ। ਕੁੱਤੇ ਇਕ ਦੂਜੇ ਨੂੰ ਵੇਖਦਿਆਂ ਸਾਰ ਭੜਕ ਪੈਂਦੇ। ਜ਼ੰਜੀਰਾਂ ਖੋਲ੍ਹ ਦਿਤੀਆਂ ਜਾਂਦੀਆ। ਉਹ ਟੁੱਟ ਪੈਂਦੇ ਇਕ ਦੂਜੇ 'ਤੇ। ਛਿਣਾਂ ਵਿਚ ਲਹੂ ਦੇ ਫੱਵਾਰੇ ਛੁਟ ਪੈਂਦੇ। ਵੇਖਣ ਵਾਲਿਆਂ ਉਪਰ ਇਕ ਦਹਿਸ਼ਤ-ਭਰਿਆ ਸਹਿਮ ਜਿਹਾ ਛਾ ਜਾਂਦਾ।

ਬਸ, ਮੈਂ ਦੋ ਇਕ ਵਾਰ ਹੀ ਕੁੱਤਿਆਂ ਦੀ ਇਹ ਲੜਾਈ ਵੇਖ ਸਕਿਆ ਸਾਂ। ਉਸ ਪਿਛੋਂ, ਓਦੋਂ ਤੋਂ ਲੇ ਕੇ ਹੁਣ ਤਕ, ਇਹੀ ਸੋਚ ਬਾਰ ਬਾਰ ਹੈਰਾਨ ਕਰਦੀ ਹੈ ਕਿ ਉਹ ਕੁੱਤੇ ਕਿਉਂ ਲੜਦੇ ਸਨ। ਉਹਨਾਂ ਇਕ ਦੂਜੇ ਦਾ ਕੀ ਵਿਗਾੜਿਆ ਸੀ ਕਿ ਇੰਜ ਅੱਖ ਦੇ ਫੇਰ ਵਿਚ ਇਕ ਦੂਜੇ ਦੇ ਖੂਨ ਦੇ ਪਿਆਸੇ ਹੋ ਜਾਂਦੇ ਸਨ? ਜੇ ਕੁੱਤਿਆਂ ਨੂੰ ਪਤਾ ਲਗ ਜਾਏ ਕਿ ਮਾਲਕ ਉਹਨਾਂ ਨੂੰ ਤਮਾਸ਼ਾ ਵੇਖਣ ਲਈ ਲੜਵਾ ਰਹੇ ਹਨ, ਜਾਂ ਇਸ ਲਈ ਕਿ ਉਹਨਾਂ ਨੇ ਸ਼ਰਤਾਂ ਜਿੱਤਣੀਆਂ ਹਨ, ਜਾਂ ਦਰਸ਼ਕਾਂ ਕੋਲੋਂ ਪੈਸੇ ਉਗਰਾਹੁਣੇ ਹਨ, ਤਾਂ ਕੀ ਫੇਰ ਵੀ ਉਹ ਲੜਨ ਮਰਨ ਲਈ ਤਿਆਰ ਹੋ ਜਾਣਗੇ?

ਅਤੇ ਮੈਨੂੰ ਆਪਣੇ ਅੰਦਰੋਂ ਜੁਆਬ ਮਿਲਦਾ ਹੈ ਕਿ ਕੁੱਤੇ ਇਸ ਲਈ ਲੜ ਪੈਂਦੇ ਸਨ ਕਿ ਰੱਬ ਨੇ ਉਹਨਾਂ ਨੂੰ ਇਤਨਾ ਕੁਝ ਸੋਚਣ ਜੋਗਾ ਦਿਮਾਗ ਨਹੀਂ ਸੀ ਦਿੱਤਾ।

ਜਦੋਂ ਮੈਂ ਹਿੰਦੂ ਮੁਸਲਮਾਨਾਂ ਦੇ ਦੰਗਿਆਂ ਬਾਰੇ ਸੋਚਦਾ ਹਾਂ ਤਾਂ ਮੈਨੂੰ ਆਪ ਮੁਹਾਰੇ ਕੁੱਤਿਆਂ ਦੀ ਲੜਾਈ ਯਾਦ ਆ ਜਾਂਦੀ ਹੈ। ਕੁੱਤਿਆਂ ਨੂੰ ਤਾਂ ਭਾਵੇਂ ਰੱਬ ਨੇ ਅਕਲ ਨਹੀਂ ਦਿੱਤੀ, ਪਰ ਇਨਸਾਨ ਨੂੰ ਤਾਂ ਦਿੱਤੀ ਹੈ? ਕੀ ਇਨਸਾਨਾਂ ਦਾ ਫਰਜ਼ ਨਹੀਂ ਕਿ ਉਹ ਲੜਨ ਤੋਂ ਪਹਿਲਾਂ ਆਪਣਾ ਹਾਨ ਲਾਭ ਸੋਚ ਲੈਣ?

ਜਦੋਂ ਵੀ ਦੰਗੇ ਹੁੰਦੇ ਹਨ, ਮੈਂ ਵੇਖਿਆ ਹੈ, ਗ਼ਰੀਬ ਹੀ ਮਰਦੇ ਹਨ। ਗਰੀਬਾਂ ਦੇ ਹੀ ਘਰ ਸੜਦੇ ਹਨ। ਗਰੀਬਾਂ ਦੀਆਂ ਹੀ ਔਰਤਾਂ ਦੀ ਇੱਜ਼ਤ ਲੁਟੀ ਜਾਂਦੀ ਹੈ। ਉਹਨਾਂ ਦੇ ਹੀ ਰੋਜ਼ਗਾਰ ਤਬਾਹ ਹੁੰਦੇ ਹਨ, ਜਿਨ੍ਹਾਂ ਦੀਆਂ ਗਰਦਨਾਂ ਵਿਚ ਪਹਿਲਾਂ ਹੀ ਮਜਬੂਰੀ ਅਤੇ ਗੁਲਾਮੀ ਦੀ ਸੰਗਲੀ ਪਈ ਹੋਈ ਹੈ, ਜਿਨ੍ਹਾਂ ਦਾ ਜੀਵਨ ਪਹਿਲਾਂ ਹੀ ਨਰਕ ਬਰਾਬਰ ਹੈ।

ਤੇ ਮੈਂ ਸੋਚਦਾ ਹਾਂ, ਅਮੀਰ ਕਿਉਂ ਨਹੀਂ ਇਹਨਾਂ ਦੰਗੇ ਫਸਾਦਾਂ ਵਿਚ ਹਿੱਸਾ ਲੈਂਦੇ? ਉਹ ਕਿਉਂ ਆਪਣੇ ਸੁਖਾਵੇਂ ਬੰਗਲਿਆਂ ਵਿਚ ਲੁਕ ਕੇ ਬਹਿ ਜਾਂਦੇ ਹਨ?

ਅਤੇ ਜੁਆਬ ਮਿਲਦਾ ਹੈ, 'ਉਹ ਪੜ੍ਹੇ ਲਿਖੇ ਹਨ, ਸੁਸ਼ਿਖਸਤ ਹਨ। ਉਹਨਾਂ ਨੂੰ ਪਤਾ ਹੈ ਕਿ ਇਸ ਤਰ੍ਹਾਂ ਦੀ ਖੂੰਰੇਜ਼ੀ ਕਰਨ ਨਾਲ ਉਹਨਾਂ ਨੂੰ ਕੋਈ ਲਾਭ ਨਹੀਂ ਪਹੁੰਚਦਾ। ਉਹਨਾਂ ਆਪਣਾ ਦਿਮਾਗ ਵਰਤਣ ਦੀ ਜਾਚ ਸਿੱਖ ਲਈ ਹੈ।''

ਅਮੀਰ ਲੋਕ ਆਪਣੀ ਤਾਕਤ ਨੂੰ ਆਪਸ ਵਿਚ ਇਕ ਦੂਜੇ ਨਾਲ ਲੜਾ ਕੇ ਜ਼ਾਇਆ ਨਹੀਂ ਕਰਨਾ ਚਾਹੁੰਦੇ। ਜੇ ਲੜਾਈ ਦਾ ਤਮਾਸ਼ਾ ਕਰਨਾ ਹੋਵੇ, ਤਾਂ ਉਹ ਗਰੀਬਾਂ ਨੂੰ ਲੜਵਾ ਛਡਦੇ ਹਨ-ਆਪਣੀਆਂ ਲੀਡਰੀਆਂ ਲਈ, ਆਪਣੇ ਮੁਨਾਫਿਆਂ ਲਈ, ਆਪਣੀ ਵਡਿਆਈ ਨੂੰ ਕਾਇਮ ਰਖਣ ਲਈ।

ਉਹਨਾਂ ਨੂੰ ਪਤਾ ਹੈ ਅੱਗਾਂ ਲਾਉਣ ਲਈ ਵੀ ਗਰੀਬਾਂ ਨੂੰ ਖਰੀਦਿਆ ਜਾ ਸਕਦਾ ਹੈ, ਆਪਸ ਵਿਚ ਲੜਨ ਲਈ ਵੀ ਅਨਪੜ੍ਹ ਗਰੀਬਾਂ ਨੂੰ ਝੱਟ ਉਕਸਾਇਆ ਜਾ ਸਕਦਾ ਹੈ। ਫੇਰ, ਇਹ ਤਕਲੀਫ ਉਹ ਆਪ ਕਿਉਂ ਕਰਨ?

ਪਰ ਮੈਂ ਆਪਣੇ ਗਰੀਬ ਵੀਰਾਂ ਤੋਂ ਪੁਛਦਾ ਹਾਂ, 'ਤੁਸੀਂ ਆਪਣਾ ਰੱਬ ਦਾ ਦਿੱਤਾ ਦਿਮਾਗ ਕਦੋਂ ਵਰਤੋਗੇ? ਕੀ ਤੁਸੀਂ ਕਦੇ ਨਹੀਂ ਪੁਛੋਗੇ, ਇਹਨਾਂ ਫਸਾਦਾਂ ਨਾਲ ਤੁਹਾਡੇ ਕਿਹੜੇ ਸਵਾਲ ਹੱਲ ਹੁੰਦੇ ਹਨ? ਇਸ ਵਿਚੋਂ ਤੁਹਾਨੂੰ ਕੀ ਲਭਦਾ ਹੈ? ਤੁਸੀਂ ਕਿਉਂ ਲੜਵਾਣ ਵਾਲਿਆਂ ਦੀਆਂ ਗੱਲਾਂ ਸੁਣਦੇ ਹੋ? ਕਿਉਂ ਗਰਮੀ ਖਾ ਕੇ ਆਪਣੇ ਮਾਸੂਮ ਗੁਆਂ-ਢੀਆਂ ਦੇ ਗਲ ਵਢ ਛਡਦੇ ਹੋ? ਕਿਉਂ, ਕਿਉਂ, ਕਿਉਂ?

'ਤੁਸੀਂ ਕਿਉਂ ਨਹੀਂ ਪੱਕਾ ਪ੍ਰਣ ਕਰ ਲੈਂਦੇ ਕਿ ਜਦੋਂ ਅਗਲੀ ਵਾਰੀ ਤੁਹਾਨੂੰ ਕੋਈ ਆਪਸ ਵਿਚ ਲੜਨ ਲਈ ਕਹੇਗਾ, ਤਾਂ ਤੁਸੀਂ ਸਾਰੇ ਮਿਲਕੇ ਜੁਆਬ ਦਿਓਗੇ: "ਭਈ, ਐਤਕੀਂ ਅਮੀਰ ਲੋਕ ਆਪਸ ਵਿਚ ਲੜ ਲੈਣ, ਅਸੀਂ ਥੋੜ੍ਹਾ ਜਿਹਾ ਸਾਹ ਲੈਣਾ ਚਾਹੁੰਦੇ ਹਾਂ। ਬਹੁਤ ਲੜ ਚੁਕੇ ਹਾਂ। ਧਰਮ ਤੇ ਮਜ਼ਹਬ ਦੀ ਰਖਿਆ ਦਾ ਠੇਕਾ ਸਿਰਫ ਗਰੀਬਾਂ ਨੇ ਹੀ ਤਾਂ ਨਹੀਂ ਲਿਆ ਹੋਇਆ!''

ਜੇ ਇਕ ਵਾਰੀ ਗਰੀਬ ਆਪਸ ਵਿਚ ਮਿਲ ਕੇ ਫੈਸਲਾ ਕਰ ਲੈਣ ਕਿ ਗਰੀਬ ਕਦੇ ਵੀ ਤੇ ਕਿਸੇ ਹਾਲਤ ਵਿਚ ਵੀ ਕਿਸੇ ਗਰੀਬ ਉਪਰ ਹੱਥ ਨਹੀਂ ਚੁਕੇਗਾ, ਤਾਂ ਮੈਂ ਸ਼ਰਤ ਲਾ ਕੇ ਕਹਿ ਸਕਦਾ ਹਾਂ ਕਿ ਇਹ ਦੰਗੇ-ਫਸਾਦ ਸਦਾ ਸਦਾ ਲਈ ਬੰਦ ਹੋ ਜਾਣਗੇ।

ਮੈਂ ਆਪਣੇ ਹਿੰਦੂ ਵੀਰਾਂ ਤੋਂ ਪੁਛਦਾ ਹਾਂ, 'ਤੁਹਾਨੂੰ ਕਿਹੜੇ ਧਰਮ-ਗਰੰਥ ਨੇ ਕਿਸੇ ਨਿਹੱਥੇ, ਰਾਹ ਜਾਂਦੇ ਆਦਮੀ

ਨੂੰ ਧਰਮ ਦੇ ਨਾਂ ਤੇ ਅੱਗ ਵਿਚ ਸੁਟਣ ਦੀ ਸਿਖਸ਼ਾ ਦਿਤੀ ਹੈ ?'

'ਤੁਹਾਡੇ ਧਰਮ ਗਰੰਥ ਤਾਂ ਆਪਣਾ ਪੇਟ ਭਰਨ ਲਈ ਜਾਨਵਰਾਂ ਦੀ ਜਾਨ ਲੈਣ ਤੋਂ ਵੀ ਮਨ੍ਹਾ ਕਰਦੇ ਹਨ ? ਬੁੱਧ ਭਗਵਾਨ ਨੇ ਤੁਹਾਡੇ ਦੇਸ਼ ਵਿਚ, ਤੁਹਾਡੇ ਧਰਮ ਦੀ ਕੁੱਖ ਵਿਚ ਪੈਦਾ ਹੋ ਕੇ ਹੀ ਤਾਂ ਸੰਸਾਰ ਭਰ ਨੂੰ ਦਯਾ ਅਤੇ ਅਹਿੰਸਾ ਦਾ ਪੈਗਾਮ ਦਿਤਾ ਸੀ। ਮਹਾਂਵੀਰ ਵੀ ਤਾਂ ਤੁਹਾਡੇ ਦੇਸ਼ ਵਿਚ ਹੀ ਜਨਮਿਆ ਸੀ, ਅਤੇ ਗਾਂਧੀ ਵੀ।'

ਮੇਰੇ ਮੁਸਲਿਮ ਵੀਰੋ, ਕੀ ਹਜ਼ਰਤ ਮੁਹੰਮਦ ਸਾਹਿਬ ਨੇ ਤੁਹਾਡੀ ਮੁਕੱਦਸ ਪੁਸਤਕ, ਕੁਰਆਨ ਸ਼ਰੀਫ ਵਿਚ ਇਹ ਨਹੀਂ ਕਿਹਾ ਕਿ ਜੋ ਇਕ ਇਨਸਾਨ ਦਾ ਬੇ-ਜਾ ਕਤਲ ਕਰਦਾ ਹੈ, ਉਹ ਦੁਨੀਆਂ ਭਰ ਦੇ ਇਨਸਾਨਾਂ ਦਾ ਖੂਨੀ ਹੈ। ਉਹ ਮਨੁੱਖਤਾ ਦਾ ਖੂਨੀ ਹੈ। ਫੇਰ ਤੁਸੀਂ ਕਿਵੇਂ ਬੇ-ਦੋਸਿਆਂ ਨੂੰ ਮਾਰਨ ਲਈ ਭੜਕ ਪੈਂਦੇ ਹੋ ?'

ਸੱਚਾ ਰੱਬ, ਦਰਿੱਦਰ-ਨਾਰਾਇਣ, ਗਰੀਬਾਂ ਦੀਆਂ ਝੁੱਗੀਆਂ ਵਿਚ ਹੀ ਵਸਦਾ ਹੈ। ਇਹ ਦੰਗੇ ਫਸਾਦ ਉਦੋਂ ਹੀ ਖਤਮ ਹੋਣਗੇ ਜਦੋਂ ਗਰੀਬ ਰੱਬ ਦੀ ਸੱਚੀ ਆਵਾਜ਼ ਨੂੰ ਸੁਣਨਗੇ ਅਤੇ ਲਲਕਾਰ ਕੇ ਕਹਿ ਦੇਣਗੇ, 'ਹਰ ਗਰੀਬ ਵਿਚ ਰੱਬ ਵਸਦਾ ਹੈ ਤੇ ਅਸੀਂ ਰੱਬ ਦਾ ਖੂਨ ਨਹੀਂ ਕਰਾਂਗੇ।'

ਰੂਸੀ ਵਿਅੰਗ

## ਸਹੀ ਸਮੇਂ ਉਤੇ ਸਹੀ ਆਦਮੀ

—ਵੀ. ਸੋਤੀਰੋਵ—

ਇਕ ਖੋਜ ਸੰਸਥਾ ਵਿਚ ਇਕ ਥਾਂ ਖਾਲੀ ਸੀ। ਤਿੰਨ ਵਿਅਕਤੀਆਂ ਨੇ ਅਰਜ਼ੀ ਭੇਜੀ।

ਉਹਨਾਂ ਤਿੰਨਾਂ ਉਮੀਦਵਾਰਾਂ ਵਿਚੋਂ ਅਜਿਹਾ ਵਿਅਕਤੀ ਚੁਣਿਆ ਗਿਆ ਜੀਹਦੇ ਚੁਣੇ ਜਾਣ ਦੀ ਦੂਜੇ ਦੋਵਾਂ ਨੂੰ ਉੱਕਾ ਹੀ ਕੋਈ ਆਸ ਨਹੀਂ ਸੀ।

ਰੱਦ ਹੋਏ ਦੋਵਾਂ ਉਮੀਦਵਾਰਾਂ ਨੇ ਅਮਲੇ ਦੇ ਪ੍ਰਬੰਧਕ ਨੂੰ ਪੁਛਿਆ ਕਿ ਅਜਿਹਾ ਕਿਉਂ ਹੋਇਆ ਹੈ। ਅਮਲੇ ਦੇ ਪਰਬੰਧਕ ਨੇ ਕਾਗਜ਼-ਪੱਤਰ ਫਰੋਲ ਕੇ ਕਿਹਾ, ਇਕ ਸ਼ਰਤ ਇਹ ਸੀ ਕਿ ਇਸ ਕੰਮ ਲਈ ਉਮੀਦਵਾਰ ਕੋਲ ਇਸ ਖੇਤਰ ਵਿਚ ਘਟੋ-ਘੱਟ ਪੰਜ ਸਾਲ ਦਾ ਤਜਰਬਾ ਹੋਣਾ ਚਾਹੀਦਾ ਹੈ। ਉਹ ਬੰਦਾ ਪੰਜ ਸਾਲ ਦੋ ਮਹੀਨੇ ਤੋਂ ਇਸ ਕਿਸਮ ਦੀ ਖੋਜ

"ਪਰ ਮੈਂ ਅਜਿਹੀ ਖੋਜ ਦਸ ਵਰ੍ਹਿਆਂ ਤੋਂ ਕਰਦਾ ਆ ਰਿਹਾ ਹਾਂ", ਇਕ ਉਮੀਦਵਾਰ ਨੇ ਪਰੇਸ਼ਾਨੀ ਨਾਲ ਕਿਹਾ।

"ਮੈਂ ਬਾਰਾਂ ਵਰ੍ਹਿਆਂ ਤੋਂ", ਦੂਜੇ ਉਮੀਦਵਾਰ ਨੇ ਉਚੀ ਆਵਾਜ਼ ਵਿਚ ਕਿਹਾ।

"ਇਕ ਹੋਰ ਸ਼ਰਤ ਇਹ ਸੀ ਕਿ ਉਮੀਦਵਾਰ ਦੀਆਂ ਖੋਜ ਰਚਨਾਵਾਂ ਪਰਕਾਸ਼ਿਤ ਹੋਈਆਂ ਹੋਣੀਆਂ ਚਾਹੀਦੀਆਂ ਹਨ", ਅਮਲੇ ਦੇ ਪਰਬੰਧਕ ਨੇ ਠਰ੍ਹਮੇ ਨਾਲ ਕਿਹਾ। "ਉਸ ਵਿਅਕਤੀ ਦੀਆਂ ਦੋ ਪੁਸਤਕਾਂ ਪਰਕਾਸ਼ਿਤ ਹੋ ਚੁਕੀਆਂ ਹਨ।"

"ਪਰ ਮੇਰੀਆਂ ਤਾਂ ਵੀਹ ਪਰਕਾਸ਼ਿਤ ਹੋ ਚੁਕੀਆਂ ਹਨ", ਪਹਿਲਾ ਰੱਦ ਹੋਇਆ ਉਮੀਦਵਾਰ ਹੈਰਾਨੀ ਨਾਲ ਚੀਕਿਆ।

"ਮੇਰੀਆਂ ਅਠਾਰਾਂ", ਦੂਜੇ ਨੇ ਕਿਹਾ।

"ਤੇ ਇਸ ਕੰਮ ਲਈ ਉਮੀਦਵਾਰ ਨੂੰ ਘੱਟੋ-ਘੱਟ ਇਕ ਬਦੇਸ਼ੀ ਭਾਸ਼ਾ ਆਉਂਦੀ ਹੋਣੀ ਚਾਹੀਦੀ ਹੈ", ਅਮਲੇ ਦੇ ਪਰਬੰਧਕ ਨੇ ਸ਼ਾਂਤੀ ਨਾਲ ਕਿਹਾ। "ਤੇ ਚੁਣੇ ਗਏ ਵਿਅਕਤੀ ਨੂੰ ਅੰਗਰੇਜ਼ੀ ਆਉਂਦੀ ਹੈ।"

"ਪਰ ਮੈਨੂੰ ਤਾਂ ਤਿੰਨ ਬਦੇਸ਼ੀ ਭਾਸ਼ਾਵਾਂ ਆਉਂਦੀਆਂ ਹਨ", ਪਹਿਲੇ ਉਮੀਦਵਾਰ ਨੇ ਆਪਣੇ ਦੰਦ ਕਰੀਚਦਿਆਂ ਕਿਹਾ।

"ਮੈਨੂੰ ਵੀ", ਦੂਜੇ ਨੇ ਹਉਕਾ ਲਿਆ।

ਅਮਲੇ ਪਰਬੰਧਕ ਨੇ ਆਪਣੇ ਸਾਹਮਣੇ ਬੈਠੇ ਦੋਵਾਂ ਵਿਅਕਤੀਆਂ ਵੱਲ ਸਖਤੀ ਨਾਲ ਵੇਖਿਆ ਅਤੇ ਕਿਹਾ, "ਖੈਰ, ਕੀ ਤੁਸੀਂ ਆਪਣੇ ਪੂਰੇ ਨਾਂ ਦੱਸੋਗੇ ?"

"ਯੂਰੀ ਸਿਦੋਰੋਵ।"

"ਤੇ ਤੁਹਾਡਾ ?"

"ਗਿਉਰਗੀ ਦੂਮੋਵ।"

"ਹੁਣ ਮੇਰੀ ਗੱਲ ਧਿਆਨ ਨਾਲ ਸੁਣੋ। ਸਾਨੂੰ ਇਸ ਕੰਮ ਲਈ ਪਿਉਤਰ ਸ਼ੇਵੇਲੇਵ ਨਾਂ ਦਾ ਕੋਈ ਵਿਅਕਤੀ ਚਾਹੀਦਾ ਹੈ। ਤੁਸੀਂ ਦੋਵੇਂ ਹੀ ਇਹ ਸ਼ਰਤ ਪੂਰੀ ਨਹੀਂ ਕਰਦੇ, ਜਦੋਂ ਕਿ ਚੁਣਿਆ ਗਿਆ ਵਿਅਕਤੀ ਇਹ ਸ਼ਰਤ ਪੂਰੀ ਕਰਦਾ ਹੈ। ਕੋਈ ਹੋਰ ਸਵਾਲ ?"

ਦੋਵੇਂ ਉਮੀਦਵਾਰ ਚੁੱਪ ਹੋ ਗਏ, ਉਹਨਾਂ ਕੋਲ ਹੁਣ ਕੋਈ ਹੋਰ ਸਵਾਲ ਨਹੀਂ ਸੀ। ਪਰ ਉਹਨਾਂ ਕੋਲ ਕਰਨ ਲਈ ਕੁਝ ਟਿਪਣੀਆਂ ਜ਼ਰੂਰ ਸਨ।

# ਸ. ਗੁਰਬਖਸ਼ ਸਿੰਘ ਬੰਨੋਆਣਾ

**੧੯ ਅਪਰੈਲ ੧੯੯੯ ਨੂੰ ਪੰਜਾਬੀ ਸੱਥ ਵਲੋਂ ਲਾਂਬੜਾ ਵਿਚ, ਪ੍ਰਿੰ: ਸੁਜਾਨ ਸਿੰਘ, (ਗੈਰ ਹਾਜ਼ਰੀ 'ਚ ਸ: ਜਗਜੀਤ ਸਿੰਘ, ਸ੍ਰੀ ਦਵਿੰਦਰ ਸਤਿਆਰਥੀ, ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਡਾ: ਜਸਵੰਤ ਗਿੱਲ ਤੇ ਜਨਾਬ ਇਲਿਅਸ ਘੁੰਮਣ (ਗੈਰ-ਹਾਜ਼ਰੀ 'ਚ) ਦਾ ਸਨਮਾਨ ਕੀਤਾ ਗਿਆ।**

ਸ: ਗੁਰਬਖ਼ਸ਼ ਸਿੰਘ ਬੰਨੋਆਣਾ ਇਕ ਉਚੀ ਸੁੱਚੀ ਵਿਲੱਖਣ ਸ਼ਖਸੀਅਤ ਹੈ। ਉਸ ਦੇ ਨਾਮ ਨਾਲ ਜੁੜਿਆ ਉਪਨਾਮ 'ਬਾਬਾ' ਉਸ ਦੀ ਚੌਂਹਠ ਸਾਲ ਦੀ ਉਪਰ ਦਾ ਲਖਾਇਕ ਨਹੀਂ। ਹੋਰ ਵੀ ਕੋਈ ਕਾਰਨ ਹੋਵੇ ਪਰ ਭਰ ਜੁਆਨੀ ਵਿਚ ਮਿਲਿਆ ਇਹ ਲਕਬ ਉਸ ਦੀ ਸਿਆਣਪ, ਉਚੇ ਸੁਚੇ ਕਿਰਦਾਰ ਅਤੇ ਲੋਕ ਸੇਵਾ ਦਾ ਪ੍ਰਤੀਕ ਜ਼ਰੂਰ ਹੈ। ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਇਕ ਸਰਬ ਸਤਿਕਾਰੀ ਹਸਤੀ ਹੈ ਅਤੇ ਉਸਦੇ ਕੰਮ ਸੰਸਥਾਵਾਂ ਨੂੰ ਵੀ ਪਿਛੇ ਛੱਡ ਜਾਂਦੇ ਹਨ।

ਸੰਨ ੧੯੨੯ ਵਿਚ ਪਛਮੀ ਪੰਜਾਬ ਦੇ ਗੁਜਰਾਤ ਜ਼ਿਲੇ ਦੇ ਹਾਫ਼ਜ਼ਾਬਾਦ ਨਗਰ ਵਿਚ ਜਨਮ ਲੈਣ ਸਮੇਂ ਤੋਂ ਅੱਜ ਤਕ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਲਗਾਤਾਰ ਸੰਘਰਸ਼ ਹੀ ਕਰਦਾ ਆਇਆ ਹੈ। ਉਸ ਨੇ ਭੁਝੰਗੀ ਸਭਾ ਤੋਂ ਲੈ ਕੇ ਸਿਖ਼ ਸਟੂਡੈਂਟ ਫੈਡਰੇਸ਼ਨ, ਬੀਰ ਖਾਲਸਾ ਦਲ, ਅਕਾਲੀ ਦਲ, ਕਮਿਊਨਿਸਟ ਪਾਰਟੀ ਰਾਹੀਂ ਸਰਬ ਸਾਂਝੀਵਾਲਤਾ ਦਾ ਸਿਆਸੀ ਸਫਰ ਤੈਅ ਕੀਤਾ ਹੈ। ਉਹ ਜਨਤਕ ਘੋਲਾਂ ਅਤੇ ਸੰਸਾਰ ਦੇ ਬਹੁ ਪਖੀ ਸਾਹਿਤ ਦੇ ਅਧਿਐਨ ਨੂੰ ਹੀ ਆਪਣੀ ਅਸਲ ਪੜ੍ਹਾਈ ਮੰਨਦਾ ਹੈ। ਉਹ ਜਲੰਧਰ, ਯੋਲ ਕੈਂਪ ਤੇ ਹਿਸਾਰ ਦੀਆਂ ਜੇਹਲਾਂ ਵਿਚ ਵੀ ਰਿਹਾ ਤੇ ਅੰਡਰ ਗਰਾਊਂਡ ਵੀ ਪਰ ਉਹ ਸਦਾ ਹੀ ਇਕ ਧਰਮ ਨਿਰਪੇਖ, ਸਰਬ ਸਾਂਝਾਂ, ਬਗੈਰ ਕੀਨੇ ਤੋਂ ਵਿਅਕਤੀ ਰਿਹਾ ਹੈ।

ਸ਼ਾਇਦ ਅਜਿਹੇ ਗੁਣਾ ਕਰਕੇ ਹੀ ਪ੍ਰਸਿਧ ਸ਼ਾਇਰ ਮੁਰਸ਼ਦ ਬੁਟਰਵੀ ਨੇ ਬੰਨੋਆਣਾ ਬਾਰੇ ਇਕ ਗ਼ਜ਼ਲ ਵਿਚ ਲਿਖਿਆ ਸੀ।

ਗਲ ਜਦ ਵੀ ਕਿਤੇ ਤੁਰੀ ਤੇਰੀ
ਜ਼ੇਰੇ ਬਹਿਸ ਆਈ ਮੁਰਸ਼ਦੀ ਤੇਰੀ

ਪੰਜਾਬੀ ਪਤਰਕਾਰੀ ਨਾਲ ਬਾਬਾ ਬਨਆਣਾ ਦਾ ਨਾਮ ਤਾਂ ਸਮਰੂਪ ਹੀ ਹੋ ਗਿਆ ਹੈ। ਉਸ ਨੇ ੧੩-੧੪ ਸਾਲ ਦੀ ਉਮਰ ਤੋਂ ਹੀ ਕੰਧਾਂ ਤੇ ਖਬਰਾਂ ਚਿਪਕਾਉਣੀਆਂ ਸ਼ੁਰੂ ਕੀਤੀਆਂ। ਆਜ਼ਾਦ ਹਿੰਦ ਫੌਜ ਦੇ ਕੈਦੀਆਂ ਦੀ ਹਮਾਇਤ ਵਿਚ ਉਸ ਨੇ ਇਹਨਾਂ ਕੰਧ ਸਮਾਚਾਰ ਪਤਰਾਂ ਰਾਹੀਂ ਮੁਹਿੰਮ ਚਲਾਈ। ਫ਼ਿਰ ਉਰਦੂ ਅਜੀਤ ਵਿਚ ਖਬਰਾਂ ਭੇਜਣੀਆਂ ਸ਼ੁਰੂ ਕੀਤੀਆਂ। ਫ਼ਿਰ ਉਹ ਪਤਰ ਪਰੇਰਕ ਬਣਿਆ, ਉਪਰੰਤ ਮੇਜ਼ ਤੇ ਖਬਰਾਂ ਲਿਖਣ ਵਾਲਾ ਤੇ ਛਪਾਈ ਦੀ ਵਿਉਂਤ ਬਨਾਉਣ ਵਾਲਾ ਸੰਪਾਦਕ ਅਤੇ ਉਸ ਬਾਅਦ ਅਖਬਾਰਾਂ ਦੇ ਮੁਖ ਲੇਖ ਤੇ ਸੰਪਾਦਕੀ ਲਿਖਣ ਵਾਲਾ। ਇਸ ਤਰ੍ਹਾਂ ਉਹ ਅਖਬਾਰ ਦੇ ਹਰ ਪੜਾਅ ਵਿਚੋਂ ਲੰਘਿਆ। ਉਸ ਦਾ ਇਹ ਸਫਰ ਖਾਲਸਾ ਸੇਵਕ, ਪ੍ਰਭਾਤ, ਪੰਥ ਸੇਵਕ, ਅਜੀਤ ਉਰਦੂ, ਅਜੀਤ ਪੰਜਾਬੀ, ਨਵਾਂ ਜ਼ਮਾਨਾ ਵਿਚ ਕੰਮ ਕਰਨ ਉਪਰੰਤ ਅਜੇ ਤਕ ਵੀ ਨਹੀਂ ਮੁੱਕਾ। ਬਾਬਾ ਬੰਨੋਆਣਾ ਦੀ ਨੀਝ ਮਸਲੇ ਨੂੰ ਸਤ ਪੜਦਿਆਂ ਦੇ ਵਿਚੋਂ ਵੀ ਵੇਖ ਸਕਦੀ ਹੈ ਤੇ ਉਸ ਦੀ ਪ੍ਰਤਿਭਾ ਵੀ ਉਸ ਵਲੋਂ ਆਪਣਾ ਨਾਮ ਛਪਵਾਉਣ ਤੋਂ ਪ੍ਰਹੇਜ਼ ਜਾਂ ਛਿਪੇ ਰਹਿਣ ਦੀ ਚਾਹ ਦੇ ਬਾਵਜੂਦ ਸਭ ਪੜਦੇ ਪਾੜ ਕੇ ਉਜਾਗਰ ਹੋ ਗਈ ਹੈ।

ਜੇ ਉਹ ਪੰਜਾਬੀ ਪਤਰਕਾਰੀ ਦੇ ਸ਼ਾਹ ਸਵਾਰਾਂ, ਮਾਸਟਰ ਤਾਰਾ ਸਿੰਘ, ਬਖਸ਼ੀਸ਼ ਸਿੰਘ ਮੌਜੀ, ਸਾਧੂ ਸਿੰਘ ਹਮਦਰਦ, ਅਮਰ ਸਿੰਘ ਦੁਸਾਂਝ, ਸੋਹਨ ਸਿੰਘ ਜੋਸ਼, ਅਰਜਨ ਸਿੰਘ ਗੜਗੱਜ, ਜਗਜੀਤ ਸਿੰਘ ਅਨੰਦ ਦਾ ਹਮ ਸਫ਼ਰ ਹੈ ਤਾਂ ਅੱਜ ਕਲ ਦੇ ਕਈ ਸ਼ਰੋਮਣੀ ਪਤਰਕਾਰ ਉਸ ਨੂੰ ਆਪਣਾ ਉਸਤਾਦ ਮੰਨਦੇ ਹਨ। ਪੰਜਾਬੀ ਦੀਆਂ ਅੱਜ ਕਲ ਦੀਆਂ ਰੋਜ਼ਾਨਾ, ਸਪਤਾਹਕ ਤੇ ਮਾਸਕ ਅਖਬਾਰਾਂ ਦੇ ਬਹੁਤੇ ਸੰਪਾਦਕ, ਜਿਨ੍ਹਾਂ ਦੇ ਆਪਣੇ ਨਾਮ ਦਾ ਵੀ ਸਿੱਕਾ ਚਲਦਾ ਹੈ ਮੰਨਦੇ ਹਨ ਕਿ ਪਤਰਕਾਰੀ ਦੀ ਪਹੁਲ ਉਹਨਾਂ ਬਾਬਾ ਬੰਨੋਆਣਾ ਤੋਂ ਲਈ ਹੈ। ਉਂਝ ਵੀ ਦੇਸ਼ ਵਿਦੇਸ਼ ਵਿਚ ਕੰਮ ਕਰਦੇ ਬਾਬੇ ਦੇ ਅਖਬਾਰੀ ਚੇਲਿਆਂ ਦੀ ਗਿਣਤੀ ਨਹੀਂ ਹੋ ਸਕਦੀ। ਸੁਰਜੀਤ ਖੁਰਸ਼ੀਦੀ ਨੇ ਇਸੇ ਕਾਰਨ ਹੀ ਤਾਂ ਲਿਖਿਆ ਸੀ।

... ... ... ...

ਸੂਝ ਦਾ ਘੋੜ ਅਸਵਾਰ ਬੰਨੋਆਣਾ

... ... ... ...

ਪਤਰਕਾਰਾਂ ਦਾ ਸਰਦਾਰ ਬੰਨੋਆਣਾ

ਬੰਨੋਆਣਾ ਦਾ ਕੰਮ ਕਰਨ ਦਾ ਤਰੀਕਾ ਅਸਲੋਂ ਹੀ ਵਖਰਾ ਹੈ। ਉਹ ਲੋਕਾਂ ਵਿਚ ਵਿਚਰਦਾ ਤੇ ਉਹਨਾਂ ਦੇ ਮਨਾਂ ਵਿਚੋਂ ਭਾਵਾਂ ਨੂੰ ਟਟੋਲਦਾ ਹੈ ਅਤੇ ਫਿਰ ਆਪਣੇ ਡੂੰਘੇ ਅਧਿਐਨ ਨਾਲ ਉਹ ਮੇਲ ਬਠਾ ਕੇ ਕਿਸੇ ਮਸਲੇ ਬਾਰੇ ਗਲ ਕਰਦਾ ਹੈ ਤਾਂ ਉਹ ਪੱਥਰ ਤੇ ਲੀਕ ਹੁੰਦੀ ਹੈ। ਉਸ ਦੇ ਪੈਰ ਸਦਾ ਜ਼ਮੀਨ ਤੇ ਰਹੇ ਹਨ ਤੇ ਸਿਰ ਆਕਾਸ਼ ਤਕ ਵੀ ਵੇਖ ਆਉਂਦਾ ਹੈ। ਬਾਬਾ ਬੰਨੋਆਣਾ ਵਿਚ ਖਬਰਾਂ ਚੂਸਣ ਦੀ ਬੜੀ ਸ਼ਕਤੀ ਹੈ। ਬਾਬਾ ਬੰਨੋਆਣਾ ਜੀ ਚੁਟਕੀ ਨਾਲ ਕਿਸੇ ਕਿਤਾਬ ਨੂੰ ਫੋਲ ਕੇ ਉਸ ਵਿਚੋਂ ਤੱਤ ਕੱਢ ਲਵੇਗਾ। ਉਹ ਪਕੌੜਿਆਂ ਵਾਲੇ ਕਾਗਜ਼ ਵਿਚੋਂ ਖਬਰ ਬਣਾ ਲਵੇਗਾ ਉਹ ਰਿਕਸ਼ੇ ਵਾਲੇ ਦੀਆਂ ਗਲਾਂ ਤੋਂ ਖਬਰ ਜਾਂ ਲੇਖ ਬਣਾ ਦੇਵੇਗਾ।

ਉਹ ਛੋਟੇ ਛੋਟੇ ਨਗੂਣੇ ਅਖਬਾਰ ਵੀ ਪੜ੍ਹ ਜਾਏਗਾ।

ਉਸ ਵਿਚ ਅਖਬਾਰ ਲਈ ਲੋੜੀਂਦੀ ਚੀਜ਼ ਸੁੰਘਣ ਦੀ ਬੜੀ ਸ਼ਕਤੀ ਹੈ। ਉਸ ਨੂੰ ਪਤਾ ਹੈ ਕਿ ਕਿਸੇ ਵਿਸ਼ੇ ਨਾਲ ਸੰਬੰਧਤ ਕੋਈ ਤਸਵੀਰ ਜਾਂ ਬਲਾਕ ਹੋਰ ਕਿਸ ਕਿਸ ਬੰਦੇ ਕੋਲ ਹੈ। ਕਿਥੇ ਕੋਈ ਕਿਤਾਬ ਹੈ। ਕਿਸ ਪੁਸਤਕ ਵਿਚ ਕੋਈ ਲੇਖ ਹੈ। ਇਹਨਾਂ ਦੇ ਅਸਲ ਮਾਲਕਾਂ ਨੂੰ ਵੀ ਪਤਾ ਨਹੀਂ ਹੁੰਦਾ ਪਰ ਬਾਬਾ ਜੀ ਉਹ ਚੀਜ਼ ਇਵੇਂ ਕਢ ਲਵੇਗਾ ਜਿਵੇਂ ਬਗਲਾ ਪਾਣੀ ਚੋਂ ਡੱਡੀ ਫੜ ਲਿਆਉਂਦਾ ਹੈ।

ਜਦੋਂ ਹੋਰ ਅਖਬਾਰਾਂ ਨੇ ਅਜੇ ਕਿਸੇ ਘਟਨਾ ਬਾਰੇ ਖਬਰ ਵੀ ਪੂਰੀ ਨਹੀਂ ਛਾਪੀ ਹੁੰਦੀ ਤਾਂ ਬੰਨੋਆਣਾ ਮਸਲੇ ਦੇ ਪਿਛੋਕੜ ਅਤੇ ਸਿਟਿਆਂ ਦੀ ਸੰਭਾਵਨਾਵਾਂ ਬਾਰੇ ਸੰਪਾਦਕੀ ਵੀ ਛਾਪ ਦਿੰਦਾ ਹੈ। ਉਹ ਸੰਪਾਦਕੀ ਲਿਖਦਿਆਂ ਵੀ ਟੈਲੀਪ੍ਰਿੰਟਰ ਤੋਂ ਆਖਰੀ ਖਬਰ ਨੂੰ ਪੜ੍ਹਦਾ ਰਿਹਾ ਹੈ। ਇਹ ਬੰਨੋਆਣਾ ਦਾ ਹੀ ਵਸਫ਼ ਰਿਹੈ ਕਿ ਅਜ ਬੰਦਾ ਮਰਿਆ ਨਹੀਂ ਤੇ ਸਵੇਰੇ ਉਸ ਬਾਰੇ ਲੇਖਾਂ ਰਾਵਾਂ ਤੇ ਤਸਵੀਰਾਂ ਵਾਲਾ ਐਡੀਸ਼ਨ ਵੀ ਤੁਹਾਡੇ ਹੱਥਾਂ ਵਿਚ ਹੋਵੇਗਾ। ਉਹ ਸਿਰੜੀ ਪਤਰਕਾਰ ਹੈ। ਉਹ ਹਾਲਾਤ ਦੀ ਸਿਤਮ ਜ਼ਰੀਫੀ ਤੋਂ ਪਰੇਸ਼ਾਨ ਤਾਂ ਹੋ ਸਕਦਾ ਹੈ ਪਰ ਘਬਰਾਉਂਦਾ ਬਿਲਕੁਲ ਨਹੀਂ। ਕਠਨ ਪ੍ਰਸਥਿਤੀਆਂ ਵਿਚ ਤਾਂ ਉਹ ਬਹੁਤ ਹੀ ਤਗੜਾ ਹੋ ਜਾਂਦਾ ਹੈ। ਉਹ ਵਡੇ ਆਦਮੀਆਂ ਦਾ ਛੋਟਾਪਣ ਵੀ ਝੱਟ ਪਛਾਣ ਲੈਂਦਾ ਹੈ ਅਤੇ ਛੋਟੇ ਆਦਮੀਆਂ ਦਾ ਵਡੱਪਣ ਵੀ। ਜੇ ਉਸ ਨੂੰ ਮੀਲ ਪੱਥਰ ਕਹੋ ਤਾਂ ਉਹ ਇਹ ਉਪਮਾ ਪਸੰਦ ਨਹੀਂ ਕਰਦਾ। ਉਹ ਤਾਂ ਵਗਦਾ ਦਰਿਆ ਹੈ। ਸਦਾ ਚਲਦਾ ਸਦਾ ਗਤੀਸ਼ੀਲ। ਬੈਠਿਆਂ ਹੋਇਆਂ ਵੀ ਹਿਲਦੀ ਉਸ ਦੀ ਲੱਤ ਇਸੇ ਗਤੀਸ਼ੀਲਤਾ ਦੀ ਹੀ ਤਾਂ ਪ੍ਰਤੀਕ ਹੈ।

ਬੰਨੋਆਣਾ ਨੇ ਜਿਨ੍ਹਾਂ ਵਿਸ਼ਿਆਂ ਤੇ ਮੁਖ ਤੌਰ ਤੇ ਲਿਖਿਆ ਹੈ ਉਹ ਹਨ ਪੰਜਾਬੀ ਸੂਬਾ, ਮਜ਼ਦੂਰ ਜਮਾਤ ਦੇ ਹਿਤ, ਵਿਦਿਆਰਥੀਆਂ, ਨੌਜਵਾਨਾਂ ਇਸਤਰੀਆਂ ਤੇ ਖੇਤ ਮਜ਼ਦੂਰਾਂ ਦਾ ਕਾਜ਼, ਮਿਹਨਤੀ ਲੋਕਾਂ ਦੀਆਂ ਹੋਰ ਮੁਹਿੰਮਾਂ, ਕੌਮਾਂਤਰੀ ਅਮਨ ਲਹਿਰ, ਭਾਸ਼ਾ ਕਲਾ ਤੇ ਸਭਿਆਚਾਰ। ਉਸ ਦੀ ਸੋਚਨੀ ਸਦਾ ਨਰੋਈ ਰਹੀ ਹੈ।

ਬਾਬਾ ਬੰਨੋਆਣਾ ਦੇ ਅਧਿਐਨ ਦੇ ਮੁਖ ਵਿਸ਼ੇ ਹਨ ਰਚਨਾਤਮਕ ਸਾਹਿਤ, ਕਲਾ, ਦਰਸ਼ਨ, ਇਤਿਹਾਸ, ਆਲੋਚਨਾ ਸਿਆਸਤ ਅਰਥ ਸ਼ਾਸਤਰ ਤੇ ਪਤਰਕਾਰੀ ਦਾ ਸਾਹਿਤ।

ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਵਰਕਿੰਗ ਜਰਨਲਿਸਟ ਯੂਨੀਅਨ ਉਸ ਦੀਆਂ ਸਰਗਰਮੀਆਂ ਦੇ ਖੇਤਰ ਰਹੇ ਹਨ।

ਨਿਰੋਲ ਪਤਰਕਾਰੀ ਤੋਂ ਇਲਾਵਾ ਇਨਸਾਨ ਦੇ ਤੌਰ ਤੇ ਵੀ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਮਿਸਾਲੀ ਹਸਤੀ ਹੈ। ਉਸ ਨੂੰ ਭਾਈ ਘਨਈਆ ਨਾਲ ਵੀ ਤਸ਼ਬੀਹ ਦਿਤੀ ਗਈ ਹੈ। ਬੰਨੋਆਣਾ ਦੇ ਕਿਰਦਾਰ ਬਾਰੇ ਪੰਜਾਬੀ ਦੇ ਹਰਮਨ ਪਿਆਰੇ ਸਾਹਿਤਕਾਰ ਸ: ਕੁਲਵੰਤ ਸਿੰਘ ਵਿਰਕ ਦੀ ਟਿਪਣੀ ਲਿਖਣੀ ਬਣਦੀ ਹੈ।

"...ਜੋਸ਼ ਦਾ ਇਹ ਵਾਯੂ ਮੰਡਲ ਸ਼ਰਧਾ ਅਤੇ ਮਨ ਦੀ ਸਵਛਤਾ ਚੋਂ ਪੈਦਾ ਹੁੰਦਾ ਹੈ ਜਿਹੜੀ ਬੰਨੋਆਣਾ ਵਿਚ ਅਥਾਹ ਹੈ। ਜੋ ਉਸ ਦੇ ਮਨ ਨੂੰ ਉਛਾਲਾ ਨਹੀਂ ਦਿੰਦਾ। ਉਸ ਵਿਚ ਉਸ ਨੇ ਪੈਣਾ ਹੀ ਨਹੀਂ। ਕਿਸੇ ਕੰਮ ਵਿਚੋਂ ਉਸ ਦੇ ਆਪਣੇ ਲਈ ਕੀ ਨਿਕਲਦਾ ਹੈ ਉਸ ਨੇ ਕਦੇ ਸੋਚਿਆ ਹੀ ਨਹੀਂ ਤੇ ਨਾ ਹੀ ਸਾਰੀ ਉਮਰ ਕੁਝ ਕਢਿਆ ਹੈ।"

ਜਸਵੰਤ ਸਿੰਘ ਰਾਹੀ ਨੇ ਲਿਖਿਆ ਹੈ ਉਸ ਦਾ ਚਟਾਨ ਜੇਹਾ ਇਖਲਾਕ ਹੈ ਤੇ ਚਟਾਨ ਤੋਂ ਡਿਗਦੀ ਝਲਾਰ ਜੇਹਾ ਜੋਸ਼ ਹੈ।"

ਗੁਰਬਚਨ ਭੁਲਰ ਨੇ ਅਜ ਕਲ ਸਨਮਾਨਾਂ ਦੀ ਚਲਦੀ ਪਰਵਿਰਤੀ ਦੇ ਉਲਟ ਬੰਨੋਆਣਾ ਨੂੰ ਸਨਮਾਨ ਦੇਣਾ "ਗੰਧਲੇ ਪਾਣੀ ਵਿਚ ਫਟਕੜੀ ਸੁਟਣ ਵਾਂਗ ਹੈ" ਕਹਿ ਕੇ ਸਹੀ ਗਲ ਹੀ ਆਖੀ ਸੀ।

ਪੰਜਾਬੀ ਸੱਥ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਨੂੰ ਪੰਜਾਬੀ ਪਤਰਕਾਰੀ ਦੇ ਖੇਤਰ ਵਿਚ ਬਹੁਮੁਲਾ ਯੋਗਦਾਨ ਪਾਉਣ ਕਰਕੇ ਸਾਲ 1993 ਵਾਸਤੇ ਪੁਰਸਕਾਰ ਭੇਂਟ ਕਰਕੇ ਮਾਣ ਮਹਿਸੂਸ ਕਰਦੀ ਹੈ।

**—ਜਗਦੀਸ਼ ਸਿੰਘ**

# ਊਸ਼ਾ

**(ਸਵ: ਬਾਵਾ ਬਲਵੰਤ ਦੀਆਂ ਦੋ ਕਵਿਤਾਵਾਂ)**

ਵਿਸ਼ਵ-ਜੋਤ ਦੇ ਖਿਲਾਰ
ਦਿਨ ਤੇ ਰਾਤ ਦੇ ਪਿਆਰ,
ਚੰਦ ਤਾਰਿਆਂ ਦੇ ਰਸ 'ਚ ਘੁਲ ਰਹੇ ਹਜ਼ਾਰ ਰੰਗ,
ਸ਼ਿਵ-ਅਕਾਸ਼ ਦੇ ਮਹਾਨ ਨੇਤਰਾਂ ਚੋਂ ਵਗਦੀ ਗੰਗ,
ਹੇ ਚਿੰਤਨ, ਹੇ ਊਸ਼ੇ, ਹੇ ਸੂਰਜਾ ਦੇ ਰਥ-ਸਵਾਰ,
ਮੇਟ ਮੇਰੇ ਅੰਧਕਾਰ ।

ਬਿਨ ਕਲਮ ਹਿਮਾਲੀਆ ਤੇ ਹੋ ਗਏ ਅਨੇਕ ਰੰਗ,
ਫੁਲ ਪੱਤੀਆਂ ਦੀ ਰੂਹ 'ਚ ਵਜ ਰਹੇ ਨੇ ਜਲ ਤਰੰਗ ।
ਨੂਰ ਪੀ ਕੇ ਚਮਕਦੇ ਨੇ ਨਵ-ਬਨਸਪਤੀ ਦੇ ਨੈਣ
ਉਡਦਾ ਬੇ ਪੰਛੀਆਂ ਦੇ ਦਮ ਪਰਾਂ ਚੋਂ ਸੁੰਨ ਚੈਨ ।

ਝੂਮਦੀ ਹੈ ਮਸਤ ਹੋ ਕੇ ਸਾਗਰਾਂ ਦੀ ਲਹਿਰ ਲਹਿਰ
ਮੰਗਦਾ ਹਾਂ ਮੈਂ ਵੀ ਆਦਮੀ ਦੇ ਸਾਗਰਾਂ ਦੀ ਖੈਰ
ਹੇ ਊਸ਼ੇ ਹੇ ਇਨਕਲਾਬ-ਕਾਰ ਬਦਲੀਆਂ ਦੀ ਮਾਂ
ਮੈਂ ਫੇਰ ਦੇਵਤਾ ਬਣਾ ।

ਦੌੜਦੀ ਏ ਨੀਂਦ ਤੇਰੀ ਸੁਖ ਸੁਨਹਿਰੀ ਰਾਗ ਤੋਂ
ਹਨੇਰ ਜਾਲ ਲਹਿਣ ਸਾਗਰਾਂ ਦੇ ਮੂੰਗਾ ਬਾਗ ਤੋਂ
ਬਿਨਾਂ ਗਰਜ਼ ਛਿਣਕ ਰਹੀ ਤੂੰ ਖੂਨ ਇਸ ਜ਼ਮੀਨ ਤੇ
ਤੇਰਾ ਕਰਮ ਸਮਾਨ ਹੈ ਆਜ਼ਾਦ ਤੇ ਅਧੀਨ ਤੇ ।
ਜ਼ਮੀਨ ਵਾਸੀਆਂ ਨੂੰ ਗਰਜ਼ ਹੀਣ ਕਰਮ-ਯੋਗ ਦੇ
ਸਮੇਂ ਦੇ ਰੋਗੀਆਂ ਨੂੰ ਹੁਣ ਕੋਈ ਕਿਰਨ-ਅਰੋਗ ਦੇ ।
ਹੇ ਊਸ਼ੇ, ਹੇ ਦਿਵ ਜੋਤ
ਖੋਲ੍ਹ ਸਾਂਝਤਾ ਦੇ ਸੋਤ ।

ਚਮਕ ਤੇਰੀ ਹੈ ਹਲਕੇ ਹਲਕੇ ਬੁਲ੍ਹੀਆਂ ਦੇ ਨੂਰ ਤੇ,
ਤੇਰਾ ਨਸ਼ਾ ਹੈ ਪਿਆਰ ਦੇ ਨਵੇਂ ਨਵੇਂ ਸਰੂਰ ਤੇ
ਤੇਰਾ ਹੀ ਰੰਗ ਹੁਸਨ ਤੇ, ਅਪਾਰ ਦਿਲਕਸ਼ੀ ਹੈ ਜੋ
ਤੂੰ ਹੀ ਹੈਂ ਤੜਪ ਇਸ਼ਕ ਦੀ ਮਹਾਨ ਜ਼ਿੰਦਗੀ ਹੈ ਜੋ ।
ਖਿਆਲ ਦੇ ਯਾਕੂਤ ਦੀ ਚਮਕ, ਸਦਾ ਸਵੇਰ ਤੂੰ ।
ਹੁਣ ਆਦਮੀ ਦੇ ਦਿਲ 'ਚੋਂ ਵੀ ਗਵਾ ਨਵੇਂ ਹਨੇਰ ਤੂੰ
ਆਦਰਸ਼ ਹਰ ਮਨੁੱਖ ਨੂੰ ਮਹਾਨ ਤੋਂ ਮਹਾਨ ਦੇ
ਪਸ਼ੂ ਤੇ ਪੰਛੀਆਂ ਦੇ ਦੁਖ ਦਰਦ ਨੂੰ ਜ਼ਬਾਨ ਦੇ
ਜਗਾਉਣ ਵਾਲੀ ਖਾਕ ਨੂੰ ਦਿਲਾਂ ਦੇ ਨੈਣ ਖੋਲ੍ਹ ਦੇ
ਮਿਲਾਪ-ਨੂਰ ਬੰਦਿਆਂ ਦੀ ਆਤਮਾ ਤੇ ਡੋਲ੍ਹ ਦੇ ।
ਹੇ ਊਸ਼ਾ, ਹੇ ਮਾਤ ਉਨਤੀ ਦੇ ਹਰ ਵਿਚਾਰ ਦੀ,
ਹੇ ਆਸ ਹਰ ਬਹਾਰ ਦੀ,
ਸਮੇਂ ਨੂੰ ਏਕਤਾ, ਸਮਾਨਤਾ ਦਾ ਗੂੜ੍ਹਾ ਰੰਗ ਦੇ
ਮਿਟਾ ਜਹਾਨ ਤੋਂ ਕਲੇਸ਼ ਇਸ ਫਰੇਬ-ਜੰਗ ਦੇ
ਊਸ਼ਾ, ਹੇ ਜਾਗ੍ਰਿਤ ਨਵੀਂ, ਹੇ ਨਿਤ ਨਵੀਂ ਬਹਾਰ ਸੁਣ
ਦਿਲਾਂ ਦੀ ਵੀ ਪੁਕਾਰ ਸੁਣ ।

ਤੂੰ ਝੁਗੀਆਂ ਦਾ ਅੰਦਰੋਂ ਵੀ ਆਣ ਕੇ ਰੰਗ ਲਾਲ ਕਰ
ਤੂੰ ਹੱਡੀਆਂ ਦੀ ਗਾਰ ਦਾ ਕਦੀ ਤਾਂ ਕੁਝ ਖਿਆਲ ਕਰ ।

ਦੂਰ ਤੇ ਕਰੀਬ ਤੇ,
ਅਮੀਰ ਤੇ ਗਰੀਬ ਤੇ
ਤੂੰ ਆਪਣੀ ਕਲਮ ਫੇਰਦੀ ਜਾ ਹਰ ਬੁਰੇ ਨਸੀਬ ਤੇ
ਤੂੰ ਸੁਰਮਾ ਬਣ ਕੇ, ਨੈਣ ਆਤਮਾ 'ਚ ਨਿਤ ਸਮਾਈ ਜਾ
ਨਵੇਂ ਜ਼ਮਾਨਿਆਂ ਦੇ ਰੰਗ ਰੂਪ ਨੂੰ ਜਗਾਈ ਜਾ ।
ਮੇਰੀ ਕਲਮ ਨੂੰ, ਹੇ ਊਸ਼ੇ ਕੋਈ ਨਵੀਂ ਸਵੇਰ ਦੇ ।
ਮੇਰੇ ਖਿਆਲ ਜ਼ਰੇ ਜ਼ਰੇ ਤੇ ਕਦੀ ਖਲੇਰ ਦੇ ।

ਹੇ ਵਿਸ਼ਵ ਜੋਤ ਦੇ ਖਿਲਾਰ,
ਮੇਟ ਮੇਰੇ ਅੰਧਕਾਰ
ਹੇ ਊਸ਼ਾ ਹੇ ਇਨਕਲਾਬਕਾਰ ਬਦਲੀ ਦੀ ਮਾਂ
ਮੈਂ ਫੇਰ ਦੇਵਤਾ ਬਣਾ । **(ਬੰਦਰਗਾਹ 'ਚੋਂ)**

# ਉਠ ਦੁਨੀਆਂ ਨੂੰ ਉਲਟਾ ਦੇ

ਉਠ ਦੁਨੀਆਂ ਨੂੰ ਉਲਟਾ ਦੇ
ਧਰਤੀ ਦੀ ਕੁਟੀਆ ਦਾ ਦੀਵਾ ਸਦੀਆਂ ਤੋਂ ਗੁਲ ਹੋਇਆ,
ਤੇਲ ਬਥੇਰਾ ਹੈ ਇਸ ਅੰਦਰ, ਤੂੰ ਉਠ ਜੋਤ ਜਗਾ ਦੇ,
ਵਰਤਮਾਨ ਦੀ ਸ਼ੀਸ਼-ਗਰੀ ਦੇ ਨੈਣਾਂ ਨੂੰ ਚੁੰਧਿਆ ਦੇ
ਉਠ ਦੁਨੀਆ ਨੂੰ ਉਲਟਾ ਦੇ ।

ਤੂੰ ਹੈਂ ਧੜਕਣ ਭੁਚਾਲਾਂ ਦੀ ਬਿਜਲੀ ਦਾ ਪੈ ਜਾਣਾ,
ਨਰਕੀ ਭੈ ਦੇ ਤੁਖਮ ਉਡਾ ਦੇ ਪਹਿਨ ਮਜੀਠੀ ਬਾਣਾ ।
ਸ਼ੇਰਾਂ ਨੂੰ ਗਸ਼ ਪਾਏ ਤੇਰੀ ਅਣਖੀ ਗਰਜ ਜਵਾਨਾ,
ਧਰਮ-ਆਕਾਸ਼ ਦੇ ਥੰਮ, ਹਿਲਾਂਵੇ ਇਕ ਨਾਅਰਾ ਮਸਤਾਨਾ
ਤੇਰੀ ਇਕ ਠੋਕਰ-ਨਵ-ਜੀਵਨ ਹੈ ਸੁਰਜੀਵ ਕਿਸਾਨਾ,
ਸਾਰੀ ਧਰਤੀ ਪੂੰਜੀ ਤੇਰੀ ਸਾਰਾ ਜਗਤ ਜਗਾ ਦੇ
ਉਠ ਦੁਨੀਆ ਨੂੰ ਉਲਟਾ ਦੇ ।

ਕੀ ਪਰਵਾਹ ਜੇ ਦਿਸ ਰਹੇ ਨੇ ਸਭ ਬਰਬਾਦ ਨਜ਼ਾਰੇ,
ਕੀ ਪਰਵਾਹ ਜੇ ਅਗਨ-ਕੁੰਡ ਹਨ ਸਾਰੇ ਸਬਜ਼ ਕਿਆਰੇ,
ਰਣ-ਭੂਮੀ ਦੀ ਧੂੜ ਨੇ ਕੀਤਾ ਬੇਸ਼ਕ ਅਰਸ਼ ਹਨੇਰਾ,
ਨਵੇਂ ਸਵੇਰੇ ਘੜ ਸਕਦਾ ਹੈ ਤੇਰਾ ਅਮਲ-ਚਿਤੇਰਾ
ਤੂੰ ਆ ਸਕਦਾ ਹੈਂ ਖੁਸ਼ਕੀ ਵਿਚ ਫੁੱਲਾਂ ਦੇ ਹੜ੍ਹ ਬਣ ਕੇ
ਵਲਵਲਿਆਂ ਦੇ ਬੀਜ ਦਿਲਾਂ ਵਿਚ ਮੌਲਣਗੇ ਜੜ੍ਹ ਬਣ ਕੇ
ਇਸ ਮੰਡੀ ਦੇ ਫੂਸ ਘਰਾਂ ਨੂੰ ਫੂਕ ਮੁਆਤੇ ਲਾ ਦੇ
ਉਠ ਦੁਨੀਆਂ ਨੂੰ ਉਲਟਾ ਦੇ।

ਜੀਵਨ-ਕਾਰ ਸ਼ਹੀਦਾਂ ਕੋਲੋਂ ਪੀ ਜਾ ਮਸਤ ਪਿਆਲਾ,
ਪੀ ਲੈ ਕੁਰਬਾਨੀ ਦੀ ਮਦਰਾ, ਡੁਲ੍ਹ ਡੁਲ੍ਹ ਪੈਂਦਾ ਹਾਲਾ।
ਬਣ ਜਾ ਆਪ ਸ਼ਰਾਬ, ਸ਼ਰਾਬੀ, ਪਾਣੀ-ਰੂਪ ਜਵਾਲਾ,
ਇਸ ਦੁਨੀਆਂ ਵਿਚ ਹਰ ਪਿਆਰੇ ਦਾ ਭਰ ਦੇ ਜੀਵਨ-ਪਿਆਲਾ।

ਆਪਣਾ ਆਪ ਲੁਟਾ ਦੇ, ਸਭ ਨੂੰ ਅਪਣਾ ਦਰਦ ਪਿਆ ਦੇ
ਰਾਹਾਂ ਦੇ ਪੈਰਾਂ 'ਚੋਂ ਆਪਣੇ ਪੰਧ ਨਵੇਂ ਦਮਕਾ ਦੇ
ਉਠ ਦੁਨੀਆਂ ਨੂੰ ਉਲਟਾ ਦੇ।

ਨਵੇਂ ਨਵੇਂ ਯੁਗ ਧਰਤੀ ਤੇਰੀ ਲੋਚਣ ਆਵਣ ਤਾਈਂ
ਤੇਰਾ 'ਕਰਮ' ਉਜਾਲੇ ਲੈ ਕੇ ਪਹੁੰਚੇਗਾ ਸਭ ਥਾਈਂ
ਦੇ ਕੇ ਆਪਣਾ ਸੀਸ ਬਚਾ ਲੈ ਲਖਾਂ ਸੀਸ ਨਿਮਾਣੇ
ਫਾਂਸੀ ਨੂੰ ਮਨਸੂਰ ਕੀ ਜਾਣੇ ਲਾਟਾਂ ਨੂੰ ਪਰਵਾਨੇ
ਨਰਕਾਂ ਨੂੰ ਪਲਟਾ ਦੇ—
ਉੱਠ ਦੁਨੀਆਂ ਨੂੰ ਉਲਟਾ ਦੇ
ਤੂੰ ਤੁਰ ਆਪਣੇ ਹੀ ਪੰਧਾਂ ਤੇ ਆਪਣੇ ਨੈਣ ਵਿਛਾ ਕੇ,
ਲਹਿਰਾਂ ਨੂੰ ਹੀ ਸਮਝ ਲੈ ਬੇੜੀ ਅਪਣੇ ਸਾਗਰ ਆ ਕੇ।
ਰਾਤ ਦਿਨਾਂ ਦੇ ਇਸ ਚੱਕਰ ਵਿਚ ਪਰੀਵਰਤਨ ਹੋ ਜਾਏ
ਇਕ ਹੰਝੂ ਤੇਰਾ ਹਰ ਕਾਲੇ ਪਾਣੀ ਨੂੰ ਲਿਸ਼ਕਾਏ।
ਆਪਣੇ ਹੀ ਸਾਗਰ ਵਿਚ ਜੀਵਨ-ਦੀਪ ਅਨੂਪ ਬਣਾ ਦੇ
ਉਠ ਦੁਨੀਆ ਨੂੰ ਉਲਟਾ ਦੇ।

ਤੇਰੇ ਆਤਮ-ਸੁਪਨੇ ਚੋਂ ਨਿਕਲਣ-ਅੰਬਰ ਆਸ ਕਿਨਾਰੇ,
ਖੂਨ ਤੇਰੇ ਚੋਂ ਸੂਰਜ ਨਿਕਲਣ ਪੈਰਾਂ ਚੋਂ ਚੰਦ ਤਾਰੇ
ਇਸ ਪਾਰ ਉਸ ਪਾਰ ਤੇ ਜਾ ਕੇ ਦਿਲ ਦਾ ਦਰਦ ਵਗ੍ਹਾ ਦੇ
ਤਾਕਤ ਤੋਂ ਜੋ ਮੇਲ ਨਾ ਹੋਇਆ ਮਿਹਨਤ ਨਾਲ ਕਰਾ ਦੇ
ਉਠ ਦੁਨੀਆਂ ਨੂੰ ਉਲਟਾ ਦੇ।

(ਮਹਾਂ ਨਾਚ ਚੋਂ)

# ਗ਼ਜ਼ਲ

—ਆਰਿਫ਼ ਗੋਬਿੰਦਪੁਰੀ—

ਪਿਆਰ ਦੁੱਖਾਂ ਦੀ ਕਾਨ ਹੈ ਪਿਆਰੇ!
ਫਿਰ ਵੀ ਜੀਵਨ ਦੀ ਜਾਨ ਹੈ ਪਿਆਰੇ!

ਜਾਨ ਹੈ ਤਾਂ ਜਹਾਨ ਹੈ ਪਿਆਰੇ।
ਨਈ ਤਾਂ ਦੁਨੀਆਂ ਮਸਾਨ ਹੈ ਪਿਆਰੇ!

ਹਲਕੇ ਹੋਏ ਨੇ ਸ਼ਹਿਰ ਦੇ ਰਾਖੇ।
ਸਭ ਦੀ ਮੁੱਠੀ 'ਚ ਜਾਨ ਹੈ ਪਿਆਰੇ!

ਮੁਲਕ ਮੇਰੇ ਦਾ ਹਾਲ ਕੀ ਪੁਛਦੇਂ।
ਲੁੱਟੀ ਹੋਈ ਦੁਕਾਨ ਹੈ ਪਿਆਰੇ!

ਏਥੇ ਕਿੱਥੇ ਵਫ਼ਾ ਤਲਾਸ਼ ਕਰੇਂ।
ਇਹ ਤਾਂ ਹਿੰਦੋਸਤਾਨ ਹੈ ਪਿਆਰੇ!

ਤੂੰ ਵੀ ਤਕਦੀਰ ਆਜ਼ਮਾ ਆਪਣੀ!
ਇਸ਼ਕ ਦਾ ਇਮਤਿਹਾਨ ਹੈ ਪਿਆਰੇ!

ਤੂੰ ਏਂ ਸਾਰੇ ਜਹਾਨ ਦ, ਜੇਕਰ
ਤੇਰਾ ਸਾਰਾ ਜਹਾਨ ਹੈ ਪਿਆਰੇ!

ਸ਼ਹਿਦ ਨਾਲੋਂ ਵੀ ਇਹ ਤਾਂ ਸ਼ੀਰੀਂ ਏ
ਇਹ ਪੰਜਾਬੀ ਜ਼ਬਾਨ ਹੈ ਪਿਆਰੇ!

ਮੇਰੇ ਚਿਹਰੇ ਤੇ ਗੋ ਬਹਾਰ ਦਿਸੇ
ਦਿਲ ਦਾ ਗੁਲਸ਼ਨ ਵਿਰਾਨ ਹੈ ਪਿਆਰੇ!

ਜਾਨ ਤੋਂ ਕਿਉਂ ਨਾ ਜਾਂ-ਨਿਸਾਰ ਕਰਾਂ
ਜਾਨ ਹੈ ਤਾਂ ਜਹਾਨ ਹੈ ਪਿਆਰੇ!

ਪਿਆਰ ਵਿਚ ਹਾਰ ਵੀ ਹੈ ਜਿੱਤ 'ਆਰਿਫ਼'
ਸਾਡੀ ਹਾਰਨ 'ਚ ਸ਼ਾਨ ਹੈ ਪਿਆਰੇ!

# ਗ਼ਜ਼ਲ

—ਹਰਭਜਨ ਧਰਨਾ—

ਸੋਝੀ ਵਾਲੇ ਬਾਲ ਕੇ ਦੀਵੇ ਨੇਰ੍ਹੇ ਦਿਲ ਰੁਸ਼ਨਾ ਜਾਵੀਂ।
ਧਰਤੀ ਦੇ ਹਰ ਕੋਨੇ ਕੋਨੇ ਚਾਨਣ ਬਣ ਕੇ ਛਾ ਜਾਵੀਂ।
ਦੁਖ ਸੁਖ ਦੋਵੇਂ ਇਸ ਜੀਵਨ ਦੇ ਬਹੁਤ ਜ਼ਰੂਰੀ ਪਹਿਲੂ ਨੇ,
ਵੇਖ ਕੇ ਸਾਹਵੇਂ ਖੜੀ ਮੁਸੀਬਤ ਨਾ ਐਵੇਂ ਘਬਰਾ ਜਾਵੀਂ।
ਖਬਰੇ ਮੁੜ ਕੇ ਇਸ ਦੁਨੀਆਂ 'ਤੇ ਆਉਣਾ ਹੈ ਜਾਂ ਨਹੀ ਆਉਣਾ,
ਜਿੰਨਾਂ ਚਿਰ ਵੀ ਜੀਣੈ ਏਥੇ ਓਨਾ ਚਿਰ ਮੁਸਕਾ ਜਾਵੀਂ।
ਸ਼ੀਸ਼ੇ ਵਿਚੋਂ ਆਪਣਾ ਚਿਹਰਾ ਖੁਸ਼ ਵੇਖਣ ਦੇ ਆਦੀ ਹਾਂ।
ਚਿਹਰੇ ਉਤੇ ਵੇਖ ਲਕੀਰਾਂ ਐਵੇਂ ਨਾ ਮੁਰਝਾ ਜਾਵੀਂ।
ਇਸ ਜੁਗ ਅੰਦਰ ਜਿਹੜੇ ਲੋਕਾਂ ਨ੍ਹੇਰ ਦਾ ਛੱਟਾ ਦੇਂਦੇ ਨੇ,
ਉਹਨਾਂ ਦੇ ਚਿਹਰੇ ਤੋਂ 'ਧਰਨਾ' ਪਰਦਾ ਜ਼ਰਾ ਹਟਾ ਜਾਵੀਂ।

# ਧੁਪਾਂ ਚੁਮਣਾਂ ਸੋਨ ਸਵੇਰਿਆਂ ਨੂੰ

—ਸਵਰਨ ਸਿੰਘ ਵਿਰਕ—

ਚੰਡੀਗੜ੍ਹ ਇਲਾਕੇ ਹੁਣ ਨਹੀਂ ਮਸਲਾ
ਨਹੀਓਂ ਗੱਲ ਕੋਈ ਪਾਣੀ ਆਬ ਦੀ ਏ।
ਜਿਹਨੇ ਖੇੜਾ ਜਹਾਨ ਨੂੰ ਵੰਡਿਆ ਸੀ,
ਰੋਂਦੀ ਪਈ ਹਰ ਪੱਤੀ ਗੁਲਾਬ ਦੀ ਏ।
ਉਹਨਾਂ ਕਾਵਾਂ ਦੇ ਭਾਗਾਂ ਤੇ ਰਸ਼ਕ ਕਰੀਏ,
ਉਡਾਣ ਪਰਖਣੀ ਜਿਹਨਾਂ ਉਕਾਬ ਦੀ ਏ।
ਝੂਠੇ ਵਾਅਦਿਆਂ ਤੇ ਟੁੱਟੇ ਸੁਪਨਿਆਂ ਤੋਂ,
ਰਹੀ ਵਿਲਕਦੀ ਰੂਹ ਪੰਜਾਬ ਦੀ ਏ ॥੧॥

ਚਾਅ ਚਾਅ 'ਚ ਪਹਿਲੋਂ ਨੇ ਲਾ ਬੈਠੇ,
ਕੀਹਨੂੰ ਸੱਦੀਏ ਅੱਗ ਬੁਝਾਵਣੇ ਨੂੰ।
ਸਾਡੀ ਖੇੜਿਆਂ ਵਾਹ ਨਾ ਜਾਣ ਦਿਤੀ,
ਆਵੀਂ ਜੋਗੀਆ ਅਲਖ ਜਗਾਵਣੇ ਨੂੰ।
ਸਾਡੀ ਬੇੜੀ ਦੇ ਉਹ ਮਲਾਹ ਬਣ ਗਏ,
ਜਿਹੜੇ ਆਏ ਨੇ ਪੂਰ ਖਪਾਵਣੇ ਨੂੰ।
'ਰਾਖੀ ਜਵਾਂ ਦੇ ਖੇਤ ਦੀ ਗਧਾ ਬੈਠਾ,
ਰੰਡਾ ਘੱਲਿਆ ਸਾਕ ਕਰਾਵਣੇ ਨੂੰ ॥੨॥

ਬਲਦੇ ਪਏ ਪੰਜਾਬ ਦੇ ਸਿਵੇ ਉਤੇ,
ਕਈ ਹਾਬੜੇ ਸੇਕਦੇ ਰੋਟੀਆਂ ਨੇ।
ਕਹਿੰਦੇ ਮਸਾਂ ਮਸਾਂ ਹੋਈਆਂ ਫਿਟ ਸਾਥੋਂ,
ਦਿੱਲੀ ਨਾਲ ਸ਼ਤਰੰਜ ਦੀਆਂ ਗੋਟੀਆਂ ਨੇ।
ਅੱਧੀ ਖੰਨੀ ਨੂੰ ਕਿਰਤੀ ਦਾ ਬਾਲ ਤਰਸੇ,
ਕਾਵਾਂ ਕੁੱਤਿਆਂ ਵਾਸਤੇ ਬੋਟੀਆਂ ਨੇ।
ਬਚੀਂ ਇਹਨਾਂ ਦੇ ਮ੍ਰਿਗ ਛਲਾਵਿਆਂ ਤੋਂ,
ਨੀਅਤਾਂ ਜਿਹਨਾਂ ਦੀਆਂ ਧੁਰੋਂ ਹੀ ਖੋਟੀਆਂ ਨੇ ॥੩॥

ਕਹਿਣਾ ਬੁੱਲ੍ਹੇ ਤੇ ਵਾਰਿਸ ਦੇ ਕਾਤਲਾਂ ਨੂੰ,
ਤੁਸਾਂ ਬਖਸ਼ਿਆ ਤਾਂ ਧਨੀ ਰਾਮ ਵੀ ਨਹੀਂ।
ਖੋਹ ਕੇ ਫੁੱਲ ਪ੍ਰੀਤ ਦੀ ਲੜੀ ਵਿਚੋਂ,
ਆਇਆ ਦੂਜਿਆਂ ਤਾਈਂ ਅਰਾਮ ਵੀ ਨਹੀਂ।
ਰਾਤਾਂ ਸਾਡੀਆਂ ਖੋਹ ਲੈ ਜਾਣ ਵਾਲੇ,
ਸਾਬਤ ਰਹੂ ਤੇਰੀ ਸੁਬ੍ਹਾ ਸ਼ਾਮ ਵੀ ਨਹੀਂ।
ਸਾਡੇ ਦੁੱਖਾਂ ਦੀਆਂ ਦਰਦ ਕਹਾਣੀਆਂ ਦਾ,
ਕੋਈ ਅਰਧ ਤੇ ਪੂਰਨ ਵਿਰਾਮ ਵੀ ਨਹੀਂ ॥੪॥

ਜੇ ਮੈਂ ਤੇਰੇ ਇਤਬਾਰ ਤੇ ਰਾਹੜਿਆ ਗਿਆਂ,
ਇਹਦੇ ਵਿਚ ਦੱਸ ਮੇਰਾ ਕਸੂਰ ਕੀ ਏ ?
ਝੂਠੇ ਲਾਰਿਆਂ ਦੀ ਸੂਲੀ ਚਾਹੜਿਆ ਗਿਆ,
ਇਹਦੇ ਵਿਚ ਦੱਸ ਮੇਰਾ ਕਸੂਰ ਕੀ ਏ ?
ਜਾਲ ਵਿਚ ਸ਼ਿਕਾਰੀ ਦੇ ਤਾੜਿਆ ਗਿਆ,
ਇਹਦੇ ਵਿਚ ਦੱਸ ਮੇਰਾ ਕਸੂਰ ਕੀ ਏ ?
ਲੁੱਟ ਪੁੱਟ ਕੇ ਤੇ ਮੁੜ ਕੇ ਸਾੜਿਆ ਗਿਆ,
ਇਹਦੇ ਵਿਚ ਦਸ ਮੇਰਾ ਕਸੂਰ ਕੀ ਏ ? ॥੫॥

ਜ਼ਖਮ ਤੇਗ ਤਲਵਾਰ ਦੇ ਮਿਟ ਜਾਣੇ,
ਨਹੀਂ ਜੀਭ ਦੇ ਫੱਟ ਅੰਗੂਰ ਆਉਣਾ।
ਉਹਦੀ ਤੇਹ ਨਾ ਉਸ ਤਰ੍ਹਾਂ ਬੁੱਝਣੀ ਏ।
ਸਾਡੇ ਖੂਨ 'ਚੋਂ ਹੋਊ ਸਰੂਰ ਆਉਣਾ।
ਤੇਰੀ ਕੌਲ ਕਰਾਰਾਂ ਦੀ ਫਸਲ ਉਤੇ,
ਗੜੇ ਮਾਰਿਆ ਵੇ ਕਦੋਂ ਬੂਰ ਆਉਣਾ।
ਨੱਚਣ ਲੱਗੀਆਂ ਨੇ ਮੁੜ ਕੇ ਸੂਲੀਆਂ ਫਿਰ,
ਹੋਣਾ ਅੱਜ ਵੀ ਕੋਈ ਮਨਸੂਰ ਆਉਣਾ ॥੬॥

ਤੇਰੀ ਅੱਖ 'ਚ ਹੋਂਦ ਕੋਈ ਰੜਕਦੀ ਜੇ,
ਤੇਰੀ ਨਿਗ੍ਹਾ ਅੰਦਰ ਕੋਈ ਭਰਮ ਹੋਣਾ।
ਮੂੰਹ ਅੱਡ ਕੇ ਜੋ ਘੇਰਨ ਆਉਣ ਮੈਨੂੰ,
ਇਹਨਾਂ ਆਫਤਾਂ ਵੀ ਓੜਕ ਨਰਮ ਹੋਣਾ।
ਬਣੂ ਕੋਈ ਹਥਿਆਰ ਜਾਂ ਸੰਦ ਇਸ ਤੋਂ,
ਸੱਟਾਂ ਖਾ ਖਾ ਕੇ ਲੋਹਾ ਗਰਮ ਹੋਣਾ।
ਦਾਅ ਘਾਅ ਲਾ ਕੇ ਕੰਮ ਕੱਢ ਲੈਣਾ,
ਹਰ ਜੁਗ ਦਾ ਈਹੋ ਹੀ ਧਰਮ ਹੋਣਾ ॥੭॥

ਰੁਖ ਵਾਂਙ ਅਡੋਲ ਜੇ ਖੜਾ ਰਹੇਂਗਾ,
ਮੁਲ ਪਵੇਗਾ ਤੇਰੇ ਪ੍ਰਛਾਵਿਆਂ ਦਾ।
ਹੁੰਦਾ ਫੱਕਰਾਂ ਦਾ ਕਹਿੰਦੇ ਰੱਬ ਬੇਲੀ,
ਦੱਬੇ ਕੁਚਲਿਆਂ ਅਤੇ ਨਿਥਾਵਿਆਂ ਦਾ
ਬੁੱਝਣ ਵਾਲੇ ਮਜ਼ਮੂਨ ਨੇ ਬੁੱਝ ਲੈਂਦੇ,
ਚਿਹਰਾ ਵੇਖ ਕੇ ਉਤੋਂ ਸਿਰਨਾਵਿਆਂ ਦਾ।
ਦੌਰ ਆਕਲਾਂ ਦਾ ਅਜੇ ਦੂਰ ਏਥੋਂ
ਦਾਅ ਲਗਿਆ ਏ ਝੁੱਡੂ ਝਾਂਵਿਆਂ ਦਾ ॥੮॥

ਮੇਰੇ ਸਭਿਆਚਾਰ ਦੀ ਗੋਦ ਬਹਿ ਕੇ,
ਗੀਤਾ ਫਲਸਫਾ, ਵੇਦ, ਗਿਆਨ ਤੁਰਿਆ।
ਖੋਜੀ ਉਪਜਦੇ ਤੇ ਬਾਦੀ ਬਿਨਸਦੇ ਰਹੇ,
ਏਥੇ ਮੁੱਢ ਤੋਂ ਧੁਰੋਂ ਫੁਰਮਾਨ ਤੁਰਿਆ।
ਰਾਖੀ ਲਈ ਮਜ਼ਲੂਮ ਦੀ ਤੇਗ ਨਿਕਲੀ,
ਫਤੇਹ ਵਾਸਤੇ ਸੱਚ ਨਿਸ਼ਾਨ ਤੁਰਿਆ।
ਮੇਰੀ ਤੋਰ ਭੁਚਾਲਾਂ ਦੀ ਚਾਲ ਬਦਲੀ,
ਮੈਨੂੰ ਪੁੱਛ ਕੇ ਸਾਰਾ ਜਹਾਨ ਤੁਰਿਆ ॥੯॥

ਤੇਰੀ ਅੱਖ ਦਾ ਪੂੰਝਣਾ ਨੀਰ ਜਿਹਨਾਂ,
ਵੇਖ ਉਹ ਵਾਰਸ ਤੁਰੇ ਆਂਵਦੇ ਈ।
ਫੌਜਾਂ ਦਾਨਵੀ ਮਾਰ ਮੁਕਾਉਣ ਬਦਲੇ,
ਦਲ ਲੋਕਤਾ ਦੇ ਜੁੜੇ ਆਂਵਦੇ ਈ।
ਧੁੱਪਾਂ ਚੁੰਮਣਾਂ ਸੋਨ ਸਵੇਰਿਆਂ ਨੂੰ,
ਬੱਦਲ ਕਾਲਖਾਂ ਦੇ ਖੁਰੇ ਆਂਵਦੇ ਈਂ।
ਜੇਠ ਹਾੜ ਦੀਆਂ ਲੋਆਂ ਲੰਘ ਗਈਆਂ,
ਸਾਉਣ ਭਾਦਰੋਂ ਦੇ ਪੂਰੇ ਆਂਵਦੇ ਈ ॥੧੦॥

ਕਰੀਵਾਲਾ (ਸਿਰਸਾ)

# ਰੜਕੇ

ਰੜਕੇ ਰੜਕੇ ਰੜਕੇ।
—ਨਿੱਤ ਦੀਆਂ ਖਬਰਾਂ ਤੋਂ
ਮੇਰਾ ਪਿਆ ਕਾਲਜਾ ਧੜਕੇ।
—ਪਿੰਡ ਦੀਆਂ ਗਲੀਆਂ 'ਚ
ਕਰਨ ਬੰਦੂਕਾਂ ਖੜਕੇ।
—ਸੋਗ ਵਿਚ ਚੰਨ ਡੁੱਬਿਆ,
ਅੰਬਰੀਂ ਹਨੇਰਾ ਕਰਕੇ।
—ਗਭਰੂ ਕੋਈ ਨਾ ਰਿਹਾ,
ਗਏ ਸਿਵਿਆਂ ਦੀ ਸੜਕੇ।
—ਪਿੰਡਾਂ ਵਿਚ ਟੂਣਾ ਹੋ ਗਿਆ
ਮੱਥਿਆਂ 'ਚ ਮੇਖਾਂ ਜੜਕੇ।
—ਵੇਹੜਿਆਂ 'ਚ ਮੌਤ ਸ਼ੂਕਦੀ
ਸਿਰ ਤੇ ਬਿਜਲੀ ਕੜਕੇ।
—ਰਾਤਾਂ ਦੀ ਨੀਂਦ ਉਡੀ
ਪੰਛੀ ਤ੍ਰਭਕਣ ਡਰਕੇ।
—ਏਥੇ ਬੋਲੀ ਤੋੜ ਮਿਤਰਾ,
ਹਾਅ ਸੀਨੇ ਵਿਚ ਭਰਕੇ।

--ਸੰਤ ਸੰਧੂ

# ਗ਼ਜ਼ਲ

ਉਹਨਾਂ ਨੂੰ ਯਾਦ ਕਰਨਾ ਹੀ, ਮਿਰੇ ਲਈ ਬੰਦਗੀ ਵਰਗਾ,
ਤਦੋਂ ਅਹਿਸਾਸ ਹੁੰਦਾ ਹੈ, ਪਵਿੱਤਰ ਸਾਦਗੀ ਵਰਗਾ।

ਇਹ ਦੁਨੀਆ ਦਾ ਪਸਾਰਾ ਜੋ ਮੈਂ ਅੱਖਾਂ ਨਾਲ ਤੱਕਦਾ ਹਾਂ,
ਕਿ ਸਭ ਕੁਝ ਵੇਖਿਆ ਲੱਗਦੈ, ਇਲਾਹੀ ਜ਼ਿੰਦਗੀ ਵਰਗਾ

ਮੈਂ ਧਰਤੀ ਨਾਲ ਜੁੜ ਕੇ ਵੀ, ਅਕਾਸ਼ਾਂ ਨੂੰ ਨਿਹਾਰਾਂਗਾ,
ਮਿਰੇ ਹਿਰਦੇ 'ਚ ਉਹ ਵੱਸਿਆ, ਨੂਰਾਨੀ ਰੌਸ਼ਨੀ ਵਰਗਾ।

ਮਿਰੇ ਲਈ ਸਾਰੀਆਂ ਰੁੱਤਾਂ ਹੀ ਮੋਹ ਦੇ ਨਾਲ ਰੱਤੀਆਂ ਨੇ,
ਕੋਈ ਸਾਹਾਂ 'ਚ ਘੁਲਿਆ ਹੈ, ਮਹਿਕ ਦੀ ਤਾਜ਼ਗੀ ਵਰਗਾ।

ਦਿਲ ਨੂੰ ਸੋਚ, ਦਿਲ ਅੰਦਰ, ਮਨ੍ਹਾ ਕਰਦੀ, ਮਨ੍ਹਾ ਹੋਵੇ,
ਸਗੋਂ ਜਜ਼ਬਾਤ ਵਿੱਚ ਜਜ਼ਬਾ ਬਣੇ ਆਵਾਰਗੀ ਵਰਗਾ।

ਜੀਵਨ ਦੇ ਝਮੇਲੇ ਵਿਚ, ਬਹੁਤ ਭਟਕੇ, ਬਹੁਤ ਸੁਲਘੇ,
ਤਾਂ ਵੀ ਝੱਲ ਨਾ ਚੜ੍ਹਿਆ, ਅਸਾਨੂੰ ਖ਼ੁਦਕਸ਼ੀ ਵਰਗਾ।

ਚਲੋ ਜੋ ਨਿਹੋ ਲਗਾਇ ਹੈ, ਨਿਭਾਵਣ ਦਾ ਯਤਨ ਕੀਤੇ,
ਲਾਵਣ ਤੇ ਨਿਭਾਵਣ ਵਿਚ, ਹੁਲਾਰਾ ਆਸ਼ਕੀ ਵਰਗਾ।

ਮਹੀਨਾ ਕੋਈ ਵੀ ਹੋਵੇ, ਕੋਈ ਵੀ ਪੌਣ ਆ ਰੁਮਕੇ,
'ਪੰਛੀ' ਫੇਰ ਵੀ ਚਾਹੁੰਦੈ, ਮਹੀਨਾ ਫ਼ਰਵਰੀ ਵਰਗਾ।

ਕਰਤਾਰ ਸਿੰਘ 'ਪੰਛੀ'
ਮਲੇਰਕੋਟਲਾ।

# ਮਜਬੂਰੀਆਂ

ਹੱਥੀਂ ਛਾਵਾਂ ਨੇ ਸੱਤ-ਬੇਗਾਨਿਆਂ ਨੂੰ,
ਦਾਅਵੇ-ਦਾਰਾਂ ਨੂੰ ਧਮਕੀਆਂ-ਘੂਰੀਆਂ ਨੇ।
ਮਿਹਰਬਾਨੀਆਂ ਸ਼ੁਹਦਿਆਂ ਫੁਕਰਿਆਂ 'ਤੇ,
ਹਿੱਸੇਦਾਰਾਂ ਦੇ ਹਿੱਸੇ ਤਾਂ ਦੂਰੀਆਂ ਨੇ।
ਰੋਣੇ ਰੋਈਏ ਕਾਣੀ ਵੰਡ ਦੇ ਜੇ,
ਕਹਿਣ ਹੱਸ ਕੇ, 'ਕੁਝ ਮਜਬੂਰੀਆਂ ਨੇ।'
ਬੁੱਟਰਾਂ ਵਾਲਿਆ ਇਕ ਕਰਤੂਤ ਹੈ ਨੀ,
ਗੱਲਾਂ ਹੋਰ ਸਰਕਾਰ ਵਿਚ ਪੂਰੀਆਂ ਨੇ।

— ਗੋਪਾਲ ਸਿੰਘ ਬੁੱਟਰ

# ਇਕ ਕੋਸ਼ ਦਾ ਜਨਮ-੯

—ਸੁਰਜੀਤ ਖ਼ੁਰਸ਼ੀਦੀ-

**ਸੰਕੇਤ**

ਅ—ਅਰਬੀ

ਫ਼—ਫ਼ਾਰਸੀ

ਅਫ਼—ਅਰਬੀ ਤੋਂ ਫਾਰਸੀ ਕਰਨ-ਜਾਂ ਸੰਧੀ

ਤੁ—ਤੁਰਕੀ

ਸ਼ਨਾਰ : (ਅ) ਖ਼ਰਾਬੀ । ਐਬ । ਪੰਜਾਬੀ ਵਿਚ ਛਨਾਰ ਹੋ ਗਿਆ ਹੈ ਅਤੇ ਭਾਵ ਹੈ ਭੈੜੀ ਇਸਤਰੀ। ਬਦ ਔਰਤ ।

ਸਨੌਬਰ : (ਅ) ਚੀੜ ਦਾ ਰੁੱਖ ।

ਸਪੁਰਦ : (ਫ਼) ਕਿਸੇ ਦੇ ਹਵਾਲੇ ਹੋਣਾ ਜਾਂ ਕਰਨਾ ।

ਸਪੁਰਦਗੀ : (ਫ਼) ਅਮਾਨਤ ਵਿਚ ਦੇਣਾ। ਸੰਭਾਲ ਵਿਚ ਦੇਣਾ ਜਾਂ ਲੈਣਾ ।

ਸਪੇਦ : (ਫ਼) ਸਫ਼ੈਦ । ਚਿੱਟਾ । ਗੋਰਾ । ਕੋਰਾ ।

ਸਫ਼ : (ਅ) ਕਤਾਰ । ਪੰਕਤੀ । ਸ਼ਰੇਣੀ । ਚਟਾਈ । "ਹਰਿ ਨਾਮੇ ਕੇ ਹੋਵਹੁ ਜੋੜੀ ਗੁਰਮੁਖਿ ਬੈਠਹ ਸਫਾ ਵਿਛਾਇ ।" (ਰਾਗ ਬਸੰਤ ਮ ੫)

ਸ਼ਫ਼ਕ (ਅ) ਸਵੇਰ ਅਤੇ ਆਥਣ ਨੂੰ ਆਕਾਸ਼ ਤੇ ਦਿਖਾਈ ਦੇਣ ਵਾਲੀ ਲਾਲੀ । ਊਸ਼ਾ ਅਤੇ ਨਿਸ਼ਾਦ । ਸੁਰਖ਼ੀ ।

ਸ਼ਫ਼ਕਤ : (ਅ) ਮੇਹਰਬਾਨੀ । ਕ੍ਰਿਪਾ । ਦਿਯਾ !

ਸਫ਼ਰ : (ਅ) ਯਾਤ੍ਰਾ । ਕੂਚ । ਰਵਾਨਗੀ ।

ਸਫ਼ਰਨਾਮਾ : (ਅਫ਼) ਸਫ਼ਰ ਦੇ ਹਾਲਾਤ ਦਾ ਵੇਰਵਾ ।

ਸਫ਼ਰਾ : (ਅ) ਪਿੱਤ । ਸਰੀਰ ਵਿਚ ਇਕ ਤੱਤ ਦਾ ਨਾ ।

ਸ਼ਫ਼ਾ : (ਅ) ਸਾਫ਼ । ਸੁਥਰਾ । ਪਾਕ । ਬੇਲਾਗ । ਖਰਾ ।

ਸ਼ਫ਼ਾਫ਼ : (ਫ਼) ਬਹੁਤ ਸਾਫ਼ ਜੋ ਕਿ ਪਾਰਦਰਸ਼ੀ ਹੋਵੇ ।

ਸਫ਼ੀਨਾ : (ਅ) ਕਿਸ਼ਤੀ । ਜਹਾਜ਼ ।

ਸਫ਼ੀਰ : (ਅ) ਰਾਜਦੂਤ । ਏਲਚੀ ।

ਸਫ਼ੂਫ਼ : (ਅ) ਬਾਰੀਕ ਪਿਸੀ ਵਸਤੂ । ਪੌਡਰ । ਬੁਰਾਦਾ ।

ਸੁਫ਼ੇਦ : (ਫ਼) ਦੇਖੋ ਸਪੇਦ ।

ਸਫੇਦ ਪੋਸ਼ : (ਫ਼) ਚਿੱਟੇ ਵਸਤਰ ਪਹਿਨਣ ਵਾਲਾ । ਭੱਦਰ ਪੁਰਸ਼ ।

ਸ਼ਬ : (ਫ਼) ਰਾਤ । "ਸ਼ਬ ਰੋਜ਼ ਗਸਤਮ ਦਰ ਹਵਾ ।" (ਤਿਲੰਗ ਮ. ੧)

ਸਬਕ : (ਅ) ਪਾਠ । ਨਸੀਹਤ । ਅਧਿਆਪਕ ਵਲੋਂ ਪੜ੍ਹਾਇਆ ਪਾਠ ਅੰਸ ।

ਸਸੁਕੀ : (ਫ਼) ਬੇਇਜ਼ਤੀ । ਹਤਕ । ਘਟਾਓ ।

ਸਬਕਤ : ਅਗੇ ਵਧਣ ਦੀ ਕਿਰਿਆ । ਪਹਿਲ ਲੈ ਜਾਣੀ । ਨਿਕਲ ਜਾਣਾ । ਮਾਲੀ ਮਾਰ ਲੈਣੀ ।

ਸ਼ਬਕਦਰ : (ਫ਼) ਅਰਬੀ ਵਿਚ ਇਹ ਲਿ ਲੈਲੁਤ-ਉਲ-ਕਦਰ ਹੈ । ਇਹ ਇਸਲਾਮੀ ਮਹੀਨੇ ਰਮਜ਼ਾਨ ਦੀ ਇਕ ਰਾਤ ਹੈ । ਮਨੌਤ ਹੈ ਕਿ ਇਸ ਰਾਤ ਦੀ ਅਬਾਦਤ ਹਜਾਰ ਮਹੀਨਿਆਂ ਦੀ ਅਬਾਦਤ ਦੇ ਤੁਲ ਹੈ। ਆਮ ਤੌਰ ਤੇ ਰਮਜ਼ਾਨ ਦੀ ਸਤਾਈਵੀਂ ਰਾਤ ।

ਸਬਜ਼ : (ਫ਼) ਹਰਾ । ਤਾਜ਼ਾ । ਕੱਚਾ ।

ਸਬਜ਼-ਪਾ (ਫ਼) ਮਨਹੂਸ ਅਤੇ ਨਾਮੁਬਾਰਕ ਕਦਮ ।

ਸ਼ਬਨਮ : (ਫ਼) ਤਰੇਲ । ਓਸ ।

ਸਬੱਬ : (ਅ) ਕਾਰਨ । ਵਜਾ । ਵਾਸਤਾ । ਲਈ । ਦਲੀਲ । ਉਹ ਚੀਜ਼ ਜੋ ਕਿ ਦੋ ਚੀਜ਼ਾਂ ਨੂੰ ਮਲਾਵੇ । ਇਲਮ ਅਰੂਜ਼ ਵਿਚ ਉਹ ਦੋ ਅੱਖਰੇ ਸ਼ਬਦ ਨੂੰ ਕਿਹਾ ਜਾਂਦਾ ਹੈ ਜਿਸ ਦਾ ਇਕ ਅੱਖਰ ਸਾਕਿਨ ਅਤੇ ਦੂਜਾ ਮੁਤਹਰਿਕ ਹੋਵੇ । ਦਰਸ਼ਨ ਦੀ ਭਾਸ਼ਾ ਵਿਚ ਉਹ ਚੀਜ਼ ਜਿਸ ਤੋਂ ਦੂਜੀ ਚੀਜ਼ ਦੀ ਪਰਾਪਤੀ ਹੋਵੇ ।

ਸਬਰ : (ਅ) ਸੰਤੋਖ । ਬਰਦਾਸ਼ਤ । ਧੀਰਜ । ਸਹਿਣ ਸ਼ਕਤੀ ।

ਸ਼ਬਖੂਨ : (ਫ਼) (ਸ਼ਬਖੂੰ) ਰਾਤ ਨੂੰ, ਛਿਪ ਲੁਕ ਕੇ ਵੈਰੀ ਦੀ ਸੈਨਾ ਤੇ ਧਾਵਾ ਬੋਲਨਾ ਅਤੇ ਕਤਲ ਗਾਰਤ ਕਰਨਾ !

ਸ਼ਬਗੀਰ : (ਫ਼) ਸਵੇਰੇ, ਪਿਛਲੀ ਰਾਤ ਨੂੰ ਭਗਤੀ ਦੇ ਲਈ ਜਾਗੇ ।

ਸਬਜ਼ਾ : (ਫ਼) ਹਰਿਆਲੀ ।

ਸਬਜ਼ੀ : (ਫ਼) ਹਰਿਆਈ । ਹਰੀ । ਭਾਜੀ । ਤਰਕਾਰੀ ।

ਸ਼ਬਰਾਤ : (ਫ਼) (ਸ਼ਬੇ ਬਰਾਤ) ਖੁਸ਼ੀ ਦੀ ਰਾਤ । ਮੁਸਲਮਾਨੀ ਮਨੌਤ ਦੇ ਅਨੁਸਾਰ ਇਸ ਰਾਤ ਨੂੰ ਬੰਦਿਆਂ ਨੂੰ ਫ਼ਰਿਸ਼ਤੇ ਰੱਬ ਦੇ ਹੁਕਮ ਅਨੁਸਾਰ ਭੋਜਨ ਵੰਡਦੇ ਅਤੇ ਉਮਰਾਂ ਦਾ ਹਿਸਾਬ ਕਰਦੇ ਹਨ ।

ਸਬਾ : (ਅ) ਪੂਰੇ ਦੀ ਹਵਾ । ਪੁਰਵਾਈ । ਪੂਰਬ ਤੋਂ ਵੱਗਣ ਵਾਲੀ ਹਵਾ ।

ਸ਼ਬਾਹਤ : (ਅ) ਮੁਹਾਂਦਰਾ । ਸ਼ਕਲ ਸੂਰਤ । ਚੇਹਨ ਚੱਕਰ ।

ਸ਼ਬਾਬ : (ਅ) ਜਵਾਨੀ । ਜੋਬਨ ।

ਸ਼ਬੀਹ : (ਫ਼) ਮੁਹਾਂਦਰਾ । ਸੂਰਤ, ਮੂਰਤ ।

ਸਬੀਲ : (ਅ) ਰਾਹ । ਤਰੀਕਾ । ਢੰਗ । ਤੌਰ । ਵਸੀਲਾ । ਸੂਰਤ । ਪਰਬੰਧ । (ਛਬੀਲ) ।

ਸਬੂਰ : (ਅ) ਪਾਪੀਆਂ ਤੇ ਨਰਮੀ ਵਰਤਣ ਵਾਲਾ । ਰੱਬ ਦਾ ਇਕ ਸਿਫ਼ਤੀ ਨਾਂ ।

ਸਬੂਰੀ : (ਅਫ਼) ਸਬਰ ਦਾ ਭਾਵ । ਸੰਤੋਖ-"ਸਿਦਕ ਸਬੂਰੀ ਸੰਤ ਨਾ ਮਿਲਿਓ ।" ਮਾਰੂ ਅਸ਼ਟਪਦੀਆਂ ਮ-੫ ਅੰਜੁਲੀਆ) ।

ਸ਼ਬੋਰੋਜ਼ : (ਫ਼) ਰਾਤ ਅਤੇ ਦਿਨ । ਨਰੰਤਰ । "ਸ਼ਬੋਰੋਜ਼ ਸ਼ਰਾਬ ਨੇ ਜ਼ੋਰ ਲਾਯਾ ।" (ਰਾਮ ਅਵਿਤਾਰ ਦਸਮ-ਗ੍ਰੰਥ)

ਸਮ : (ਅ) ਜ਼ਹਿਰ । ਵਿਸ ।

ਸ਼ਮਸ਼ : (ਅ) ਸੂਰਜ । "ਸਮਸ ਮਨਿੰਦ ਪ੍ਰਕਾਸ਼ ਨਯ ।" (ਗੁਰਪਰਕਾਸ਼ ਸੂਰਜ) ।

ਸਿਮੱਤ : (ਅ) ਪਾਸਾ । ਤਰਫ਼ । ਰੁਖ਼ ।

ਸਮੰਦ : (ਫ਼) ਘੋੜਾ । ਪੀਲੀ ਭਾ ਮਾਰਦੇ ਰੰਗ ਦਾ ਘੋੜਾ ।

ਸਮਰ : (ਅ) ਫਲ । ਮੇਵਾ । ਲਾਭ । ਉਪਜ । ਨਤੀਜਾ । ਸਿੱਟਾ ।

ਸ਼ਮਸ਼ਾਦ : (ਫ਼) ਨਾਂ ਇਕ ਰੁੱਖ ਦਾ।

ਸ਼ਮਸ਼ੇਰ : (ਫ਼) (ਸ਼ਮਸ਼ੀਰ) ਸ਼ੇਰ ਦੇ 'ਨਹੁੰ ਵਾਂਗ ਖ਼ਮਦਾਰ ਤਲਵਾਰ । "ਜੁਗ ਗਰ ਮਹਿ ਸਭੋਤ ਸਮਸੇਰ ।"-'ਹੇਰ ਸਮਸੇਰ ਸਮਸੇਰ ਤੇਰੀ ਪਲ ਪਲ ।' (ਗੁਰ ਪਰਕਾਸ਼ ਸੂਰਜ)

ਸ਼ਮਲਾ (ਫ਼) ਸਾਫ਼ੇ ਦਾ ਤੁਰ੍ਹਾ ।

ਸ਼ਮਅ : (ਅ) ਮੋਮ ਬੱਤੀ । ਸ਼ਮਾ ।

ਸਮਾਅਤ : (ਅ) ਸੁਣਵਾਈ, ਮੁਕਦਮੇ ਦੀ ਪੇਸ਼ੀ ਜਾਂ ਕਾਰਵਾਈ ।

ਸਮਾਜਤ : (ਫ) ਮਿਨਤ, ਚਾਪਲੂਸੀ । ਖੁਸ਼ਾਮਦ ।

ਸ਼ਮਾਲ : (ਅ) ਉਤਰ ਪਾਸਾ ।

ਸ਼ਮੀਮ : (ਅ) ਮਹਿਕ । ਖ਼ੁਸ਼ਬੂ ।

ਸਮੰਦਰ : (ਫ਼) ਇਕ ਜੀਵ, ਚੂਹੇ ਵਰਗਾ, ਜਿਸ ਬਾਰੇ ਮਨੌਤ ਹੈ ਕਿ ਉਹ ਅੱਗ ਵਿਚ ਪੈਦਾ ਹੁੰਦਾ ਹੈ ਅਤੇ ਅੱਗ ਵਿਚ ਹੀ ਜੀਵਤ ਰਹਿ ਸਕਦਾ ਹੈ । ਪੁਰਾਤਨ ਈਰਾਨ ਦੇ ਅਗਨ-ਮੰਦਰਾਂ ਵਿਚ ਪੈਦਾ ਹੋਇਆ ਮੰਨਿਆ ਜਾਂਦਾ ਹੈ ।

ਸਮੂਮ : (ਅ) ਲੂ, ਜ਼ਹਿਰੀਲੀ ਜਾਂ ਹਾਨੀਕਾਰਕ ਹਵਾ ।

ਸਮੂਰ : (ਅ) ਇਕ ਬਹੁਤ ਬਾਰੀਕ ਪਸਮ ਵਾਲੀ, ਲੂਮੜੀ ਵਰਗਾ ਬਰਫ਼ਾਨੀ ਜੀਵ ।

ਸ਼ਮੂਲੀਅਤ : (ਅ) ਮਿਲ ਜਾਣ ਦੀ ਕਿਰਿਆ ।

ਸੱਯਦ : (ਅ) ਸਰਦਾਰ । ਹਜ਼ਰਤ ਮੁਹੰਮਦ ਦੀ ਧੀ ਬੀਬੀ ਫ਼ਾਤਮਾ ਦੀ ਸੰਤਾਨ ।

ਸੱਯਾਦ : (ਅ) ਸ਼ਿਕਾਰੀ । ਚਿੜੀਮਾਰ ।

ਸੱਯਾਹ : (ਅ) ਸਿਆਹਤ ਕਰਨ ਵਾਲਾ । ਭਰਮਨ ਕਰਨ ਵਾਲਾ ।

ਸੱਯਾਲ : (ਅ) ਤਰਲ ।

ਸ਼ਯੂਰ : (ਅ) ਸਲੀਕਾ । ਸੂਝ । ਸਿਆਣਪ । ਅਕਲ ।

ਸਰ : (ਫ) ਸਿਰ । ਖੋਪੜੀ ।

ਸ਼ਰ : (ਅ) ਬਦੀ । ਬੁਰਾਈ । ਝਗੜਾ । ਫਸਾਦ ।

ਸਰਅੰਜਾਮ : (ਫ਼) ਪੂਰਾ ਕਰਨਾ । ਖ਼ਾਤਮਾ । ਕੰਮ ਦਾ ਅੰਤ । ਮੁਕਾਣਾ ।

ਸਰਸਬਜ਼ : (ਫ਼) ਹਰਾ ਭਰਿਆ । ਲਹਿਲਹਾਂਦਾ । ਤਾਜ਼ਾ ਤਾਜ਼ਾ ।

ਸਰਸਰ : (ਅ) ਤੇਜ਼ ਨ੍ਹੇਰੀ । ਝੱਖੜ ।

ਸਰਸਰੀ : (ਫ) ਸਾਧਾਰਨ । ਆਮ ।

ਸਰਹੱਦ : (ਫ਼) ਸੀਮਾ । ਕੰਢਾ । ਅੰਤ ।

ਸਰਕਸ਼ : (ਫ਼) ਬਾਗ਼ੀ । ਫਿਰਿਆ ਹੋਇਆ । ਮਗ਼ਰੂਰ । ਹੁਕਮ ਅਦੂਲ ।

ਸਰਕਸ਼ੀ : (ਫ਼) ਹੁਕਮ ਅਦੂਲੀ । ਅਵੱਗਿਆ । ਬਗ਼ਾਵਤ ।

ਸਰਕਰਦਾ : (ਫ਼) ਮੁਖੀ । ਸਰਦਾਰ । ਅਫ਼ਸਰ ।

ਸਰਕਰਦਗੀ (ਫ਼) ਸਰਦਾਰੀ, ਅਫ਼ਸਰੀ ।

ਸਰਗੁਨਾ : (ਫ਼) ਮੋਹਰੀ । ਆਗੂ । ਸਰਦਾਰ ।

ਸਰਗਰਦਾਨ : (ਫ਼) ਪਰੇਸ਼ਾਨ ।

ਸਰਗਰਮ : (ਫ਼) ਜੋਸ਼ ਭਰਪੂਰ । ਮਿਹਨਤੀ । ਹਰਕਤ ਵਿਚ ।

ਸਰਗਰਮੀ : (ਫ਼) ਨੱਸ ਭੱਜ । ਕੋਸ਼ਿਸ਼ ।

ਸਰਗਰੋਹ : (ਫ਼) ਆਗੂ ਸਰਦਾਰ ।

ਸਰਚਸ਼ਮਾ : (ਫ਼) ਸੋਤਾ । ਧਰਤੀ 'ਚੋਂ ਪਾਣੀ ਨਿਕਲਣ ਵਾਲੀ ਥਾਂ ।

ਸਰਜ਼ਮੀਨ : (ਫ਼) ਦੇਸ ਦੇਸ ਮੁਲਕ । ਧਰਤੀ ।

ਸ਼ਰਤ : (ਅ) ਪਾਬੰਦੀ । ਇਕਰਾਰ । ਬਾਜ਼ੀ ।

ਸਰਦ : (ਫ਼) ਸੀਤ । ਠੰਡਾ ।

ਸਰਦਰਦੀ : (ਫ਼) ਔਖ । ਮਿਹਨਤ । ਤਕਲੀਫ਼ ।

ਸਰਦਮੋਹਰੀ : (ਫ਼) ਬੇਧਿਆਨੀ । ਬਿਨਾ ਮੋਹ ਪਿਆਰ ਤੋਂ । ਬੇਰੁਖ਼ੀ । ਬੇਰਹਿਮੀ ।

ਸਰਪਰਸਤ : (ਫ਼) ਵਡਾ ਸਹਾਈ । ਸਿਰ ਤੇ ਹੱਥ ਰੱਖਣ ਵਾਲਾ । ਹਾਮੀ । ਮਦਦਗਾਰ ।

ਸਰਪਰਸਤੀ : (ਫ਼) ਹਮਾਇਤ । ਮਦਦ । ਦੇਖ ਰੇਖ ।

ਸ਼ਰਫ਼ : (ਅ) ਇਜ਼ਤ ਮਾਣ । ਵਡਿਆਈ । ਬਜ਼ੁਰਗੀ ।

ਸਰਫ਼ਾ : (ਅ) ਕਿਰਸ । ਖ਼ਰਚ ਵਿਚ ਸੰਕੋਚ । 'ਸਰਫੇ ਸਰਫੇ ਸਦਾ ਸਦਾ ਏਵੇ ਗਈ ਵਿਹਾਇ ।" (ਸ਼ਲੋਕ ਵਾਰਾਂ ਤੋਂ ਵਧੀਕ-ਮ-੧) ।

# ਪਲਕਾਂ 'ਚ ਅੜੇ ਅੱਥਰੂ

ਮਖਣ ਸਿੰਘ ਨਹੀਂ ਰਿਹਾ । ਵਰਿਆਮ ਦੇ ਪਾਠਕਾਂ ਨਾਲ ਉਸ ਦੀ ਜਾਣ ਪਛਾਣ ਸ਼ਾਇਦ ਨਾਂਹ ਦੇ ਬਰਾਬਰ ਹੋਵੇ। ਪਰ ਵਰਿਆਮ ਸੰਪਾਦਕ ਦੇ ਜਾਣੂ ਤੇ ਹੋਰ ਬਹੁਤ ਦੁਨੀਆ ਮਖਣ ਸਿੰਘ ਦੇ ਜੀਵਨ ਤੇ ਕਿਰਦਾਰ ਦੀ ਕਾਇਲ ਸੀ। ਵਰਿਆਮ ਦੇ ਪਾਠਕਾਂ ਦਾ ਇਸ ਨਾਮ ਤੋਂ ਅਣਭਿਜ ਹੋਣ ਦਾ ਕਾਰਨ ਸੀ ਇਸ ਨਾਮ ਦਾ ਫਿਲਮ ਜਗਤ ਨਾਲ ਜੁੜੇ ਹੋਣਾ।

ਮਖਣ ਸਿੰਘ ਇਕ ਕੁਦਰਤੀ ਪ੍ਰਤਿਭਾ ਲੈ ਕੇ ਆਇਆ ਸੀ। ਲਾਇਲਪੁਰ ਦੀ ਬਾਰ ਵਿਚ ਪੈਦਾ ਹੋਇਆ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਪੜ੍ਹਦਿਆਂ ਹੀ ਉਹ ਨਾਟਕਾਂ ਵਿਚ ਆਪਣੀ ਥਾਂ ਬਣਾ ਗਿਆ। ਉਸ ਵਿਚ ਇਕ ਲਿਲ੍ਹ ਸੀ ਜੋ ਉਸ ਦਾ ਗੁਣ ਬਣ ਗਿਆ ਕਿ ਉਹ ਪੰਜਾਬੀ ਦੀਆਂ ਸਾਰੀਆਂ ਉਪਭਾਖਾਵਾਂ ਸਿਖ ਸਕੇ ਤੇ ਬੋਲ ਸਕੇ। ਨਾਟਕ ਤੇ ਫਿਲਮ ਵਾਲੇ ਇਸ ਨੂੰ ਡਾਇਲਾਗ ਕਹਿੰਦੇ ਹਨ, ਵਾਰਤਾਲਾਪ ਦੇ ਬੋਲ। ਪੋਠੋਹਾਰੀ, ਝਾਂਗੀ, ਲਾਹੌਰੀ, ਅੰਮ੍ਰਿਤਸਰੀ, ਦੁਆਬੀ, ਮਲਵਈ ਜਾਂ ਡੋਗਰੀ ਬੋਲੀ ਵਿਚ ਉਹ ਗਲਾਂ ਕਰਦਾ ਤਾਂ ਉਸ ਦੇ ਦੁਆਲੇ ਪ੍ਰਸੰਸਕਾਂ ਦੀ ਭੀੜ ਹੀ ਜਮ੍ਹਾਂ ਰਹਿੰਦੀ। ਉਹ ਅਖਬਾਰ ਦੇ ਸਾਧਾਰਨ ਪੰਨੇ ਨੂੰ ਉਚੀ ਉਚੀ ਇੰਝ ਪੜ੍ਹ ਸਕਦਾ ਸੀ ਜਿਵੇਂ ਮੁਗਲੇ-ਆਜ਼ਮ ਅਕਬਰ ਬੋਲ ਰਿਹਾ ਹੋਵੇ। ਉਸ ਨੇ ਪੰਜਾਬੀ ਦਾ ਸਾਹਿਤ ਰੱਜ ਕੇ ਪੜ੍ਹਿਆ ਤੇ ਵਿਚਾਰਿਆ। ਉਹ ਵਧੀਆ ਲੇਖਕ ਵੀ ਸੀ ਪਰ ਕਿਸੇ ਦੇ ਚਿਤ ਚੇਤੇ ਵੀ ਨਹੀਂ ਸੀ ਕਿ ਉਹ ਬੰਬਈ ਦੀ ਮਹਾਂਨਗਰੀ ਵਲ ਜਾਵੇਗਾ। ਉਹ ਤਾਂ ਉਦੋਂ ਨਵਾਂ ਜ਼ਮਾਨਾ ਦੇ ਮੇਜ਼ ਤੇ ਖਬਰਾਂ ਲਿਖਦਾ ਸੀ।

ਇਕ ਦਿਨ ਪਤਾ ਲਗਾ ਕਿ ਮਖਣ ਗਾਇਬ ਹੈ। ਸਾਡੇ ਘਰਾਂ ਵਿਚ ਫਿਕਰਮੰਦੀ ਦੀ ਲਹਿਰ ਦੌੜ ਗਈ। ਲਗ ਭਗ ੧ ਸਾਲ ਮਖਣ ਸਿੰਘ ਦੀ ਉਘ ਸੁੱਘ ਨਾ ਨਿਕਲੀ। ਕੁਲ ਰਿਸ਼ਤੇਦਾਰਾਂ ਯਾਰਾਂ ਅਤੇ ਟਿਕਾਣਿਆਂ ਤੋਂ ਪਤਾ ਕੀਤਾ ਪਰ ਉਸ ਦਾ ਕੁਝ ਬਹੁ ਪਤਾ ਨਹੀਂ ਸੀ ਲਗਾ। ਅਜਿਹਾ ਦੁਖ ਮਾਪਿਆਂ ਵਾਸਤੇ ਮੌਤ ਤੋਂ ਵੀ ਭੈੜਾ ਹੁੰਦਾ ਹੈ। ਹਮੇਸ਼ਾਂ ਵਾਸਤੇ ਰਾਤ ਦੀ ਨੀਂਦ ਚਲੀ ਜਾਂਦੀ ਹੈ।

ਤੇ ਇਕ ਦਿਨ ਮਖਣ ਦੀ ਭਿਣਖ ਪੈ ਗਈ ਇਕ ਐਸੇ ਸੂਤ ਰਾਹੀਂ ਜਿਸਦਾ ਚਿਤ ਚੇਤਾ ਵੀ ਨਹੀਂ ਸੀ। ਇਕ ਮੁੰਡੇ ਨੇ ਘਰ ਆ ਕੇ ਖਬਰ ਦਿਤੀ ਕਿ ਉਸ ਨੇ ਮਖਣ ਨੂੰ ਇਕ ਪੰਜਾਬੀ ਦੀ ਫਿਲਮ ਵਿਚ ਵੇਖਿਆ ਹੈ ਜਿੰਨਾਂ ਸਾਰੀ ਉਮਰ ਹੀ ਸਿਨਮੇ ਦੇ ਕੋਲੋਂ ਲੰਘਕੇ ਨਹੀਂ ਸੀ ਵੇਖਿਆ ਉਹ ਮੋਹ ਦੇ ਭਿੱਝੇ ਸਾਰੇ ਹੀ ਹਾਲ ਵਿਚ ਜਾ ਵੜੇ। ਠੀਕ ਮਖਣ ਸਿੰਘ ਹੀ ਸੀ ਤੇ ਫੇਰ ਉਹਦਾ ਅਤਾ ਪਤਾ ਲਭਣ ਵਿਚ ਦੇਰ ਨਾ ਲੰਘੀ। ਉਹ ਤਾਂ ਬੰਬਈ ਵਿਚ ਪੰਜਾਬੀ ਜਗਤ ਦੇ ਪਿਆਰੇ ਲੇਖਕ ਤੇ ਕਲਾਕਾਰ ਬਲਰਾਜ ਸਾਹਣੀ ਕੋਲ ਪਹੁੰਚ ਚੁਕਾ ਸੀ। ਇਸ ਤੋਂ ਪਹਿਲਾਂ ਉਸ ਦਾ ਸੰਘਰਸ਼ ਬੜਾ ਦਿਲ ਹਿਲਾ ਦੇਣ ਵਾਲਾ ਸੀ। ਆਪਣੀ ਜੁਆਨੀ ਦੇ ਕੀਮਤੀ ਦਿਨ ਉਸ ਨੇ ਸਾਹਿਤ ਕਲਾ ਦੇ ਲੇਖੇ ਲਾਏ। ਵਿਆਹ ਵੀ ਬਹੁਤ ਪਛੜ ਕੇ ਕਰਾਇਆ। ਬੰਬਈ ਵਿਚ ਉਹ ਰਾਜਿੰਦਰ ਸਿੰਘ ਬੇਦੀ, ਬਲਰਾਜ ਸਾਹਣੀ, ਮਨਮੋਹਣ ਕਿਸ਼ਨ, ਜਗਜੀਤ ਸਿੰਘ ਗ਼ਜ਼ਲਗੋ, ਸੁਖਬੀਰ, ਕੁਲਦੀਪ ਸਿੰਘ ਸੰਗੀਤਕਾਰ ਸਮੇਤ ਸਮੁਚੇ ਪੰਜਾਬੀਆਂ ਦਾ ਚਹੇਤਾ ਬਣ ਗਿਆ ਸੀ। ਅਗਲੀ ਕਹਾਣੀ ਦੁਨੀਆ ਜਾਣਦੀ ਹੈ। ਉਸ ਦੀਆਂ ਤਸਵੀਰਾਂ ਤੇ ਇੰਟਰਵਿਊ ਪੰਜਾਬੀ ਦੀਆਂ ਸਭ ਪ੍ਰਮੁਖ ਅਖਬਾਰਾਂ ਵਿਚ ਛਪ ਚੁਕੇ ਨੇ। ਨਿਰਦੇਸ਼ਨ ਦੀ ਲਾਈਨ ਵਿਚ ਅਗੇ ਹੀ ਅਗੇ ਵਧਦਾ ਗਿਆ। ਉਹ ਬਲਰਾਜ ਸਾਹਨੀ ਵਾਲੀ ਬਹੁ ਚਰਚਿਤ ਫਿਲਮ ਗਰਮ ਹਵਾ ਵਿਚ ਸਹਾਇਕ ਸੀ। ਰਾਜਿੰਦਰ ਸਿੰਘ ਬੇਦੀ ਦੇ ਨਾਵਲ 'ਇਕ ਚਾਦਰ ਅਧੋਰਾਣੀ ਤੇ ਕਈ ਵਾਰ ਫਿਲਮ ਬਨਾਉਣ ਦੇ ਜਤਨ ਹੋਏ ਅੰਤ ਹਿੰਦੀ ਫਿਲਮ 'ਏਕ ਚਾਦਰ ਮੈਲੀ ਸੀ' ਬਣਾਈ ਗਈ। ਕਿਉਂਕਿ ਅਧੋਰਾਣੀ ਦਾ ਤਰਜਮਾ ਹਿੰਦੀ ਵਾਲਿਆਂ ਕੋਲ ਨਹੀਂ ਇਸ ਕਰਕੇ ਨਾਂਅ ਰਖਿਆ ਗਿਆ, 'ਏਕ ਚਾਦਰ ਮੈਲੀ ਸੀ' ਮਖਣ ਸਿੰਘ ਨੇ ਇਸਦੀ ਪਟ ਕੱਥਾ ਵੀ ਲਿਖੀ ਅਤੇ ਇਸ ਦਾ ਕੋ-ਨਿਰਦੇਸ਼ਕ ਵੀ ਬਣਿਆ। ਰੇਡੀਓ ਤੋਂ ਆਉਂਦੇ ਅਨੇਕਾਂ ਨਾਟਕ ਤੇ ਟੀ,ਵੀ. ਦੇ ਸੀਰੀਅਲ ਨੁੱਕੜ ਆਦਿ ਦੇ ਕਈ ਸੀਨ ਉਸ ਲਿਖੇ, ਪੰਜਾਬੀ ਦੇ ਕਿਸਿਆਂ ਵਿਚ ਉਸ ਦੀ ਖਾਸ ਦਿਲਚਸਪੀ ਸੀ। ਰੇਡੀਓ ਤੋਂ ਭਾਰਤੀ ਬੀਮਾ ਕੰਪਨੀ ਦੇ ਪ੍ਰੋਗਰਾਮ ਤੋਤਾ ਮੈਨਾ ਵਿਚ ਮਖਣ ਸਿੰਘ ਦਾ ਬਹੁਤ ਕੰਮ ਸੀ। ਉਹ ਬਹੁਤ ਕੁਝ ਜ਼ਿਆਦਾ ਸੀ ਜਿਸ ਬਾਰੇ ਅਸੀਂ ਨਹੀਂ ਜਾਣਦੇ ਅਤੇ ਨਾ ਹੀ ਉਹ ਆਪ ਜਣਾਉਂਦਾ ਸੀ। ਉਹ ਪਿਛੇ ਪਿਛੇ ਰਹਿਣ ਤੇ ਗੁਮਨਾਮੀ ਵਿਚ ਸੰਤੁਸ਼ਟ ਰਹਿਣ ਵਾਲਾ ਵਿਅਕਤੀ ਸੀ ਪਰ ਜ੍ਹਿਦੇ ਨਾਲ ਉਸ ਦੀ ਮੁਲਾਕਾਤ ਹੋ ਗਈ ਉਹ ਸਦਾ ਵਾਸਤੇ ਉਸਦਾ ਬਣ ਗਿਆ।

ਪਲਕਾਂ ਵਿਚ ਡੱਕੇ ਹੰਝੂਆਂ ਦਾ ਇਕ ਕਾਰਨ ਇਹ ਵੀ ਹੈ ਕਿ ਦੋ ਵਾਰ ਉਸ ਜਤਨ ਕੀਤਾ ਕਿ ਨਾਮਧਾਰੀ ਇਤਿਹਾਸ ਤੇ ਕੰਮ ਕੀਤਾ ਜਾਵੇ। ਇਕ ਵਾਰ ਟੀ. ਵੀ. ਫਿਲਮ ਬਨਾਉਣ ਦਾ ਜਤਨ ਤੇ ਇਕ ਵਾਰ ਰੇਡੀਓ ਸੀਰੀਅਲ। ਜੇ ਮੱਖਣ ਸਿੰਘ ਦੇ ਹੱਥ ਇਹਨਾਂ ਪ੍ਰਾਜੈਕਟਾਂ ਨੂੰ ਕਿਤੇ ਲਗ ਗਏ ਹੁੰਦੇ ਤਾਂ ਇਹ ਸ਼ਾਹਕਾਰ ਬਣਨੇ ਸਨ ਇਸ ਵਿਚ ਕੋਈ ਸ਼ੱਕ ਨਹੀਂ। ਪਰ ਵਿਧਾਤਾ ਨੂੰ ਕੁਝ ਹੋਰ ਮਨਜ਼ੂਰ ਸੀ।

ਪਿਛਲੇ ਦਿਨੀਂ ਮਖਣ ਸਿੰਘ ਜਲੰਧਰ ਆਇਆ ਤਾਂ ਇਹ ਸ਼ਾਇਦ ਆਖਰੀ ਮਿਲਣੀ ਸੀ। ਉਸਦੀ ਮੁਲਾਕਾਤ ਅਨੇਕਾਂ ਵਿਅਕਤੀਆਂ ਨਾਲ ਹੋਈ। ਉਹ ਉਹਨਾਂ ਨੂੰ ਵੀ ਮਿਲਿਆ ਜਿਨ੍ਹਾਂ ਨੂੰ ਉਹ ਵਰ੍ਹਿਆਂ ਤੋਂ ਵੀ ਨਹੀਂ ਸੀ ਮਿਲਿਆ। ਜਿਥੇ ਕਿਹਾ ਉਹ ਚਲਿਆ ਗਿਆ ਤੇ ਇਕ ਹਫਤਾ ਵੀ ਨਹੀਂ ਸੀ ਲੰਘਿਆ ਕਿ ਫੋਨ ਆਇਆ ਕਿ ਮਖਣ ਸਿੰਘ ਨਹੀਂ ਰਿਹਾ। ਇਹ ਖਬਰ ਮੈਨੂੰ ਓਦੋਂ ਮਿਲੀ ਜਦੋਂ ਲੇਖਕ ਦੀ ਇਕ ਮੀਟਿੰਗ ਗੁਰੂ ਨਾਨਕ ਲਾਇਬਰੇਰੀ ਵਿਚ ਚਲ ਰਹੀ ਸੀ। ਖਬਰ ਕੀ ਸੀ ਜਿਵੇਂ ਛੱਤ ਦਾ ਸ਼ਤੀਰ ਡਿੱਗ ਪਿਆ ਹੋਵੇ।

ਇਸ ਖਬਰ ਨੇ ਮੈਨੂੰ ਇੰਨਾ ਹਿਲਾ ਦਿਤਾ ਜਿੰਨਾ ਅਗੇ ਕਦੇ ਨਾ ਹਿਲਾਇਆ ਹੋਵੇ। ਇਸ ਦਾ ਕਾਰਨ ਰਿਸ਼ਤੇਦਾਰੀ ਨਹੀਂ ਸੀ। ਕਾਰਨ ਸੀ ਉਸ ਦਾ ਜੀਵਨ ਤੇ ਕਿਸੇ ਹਦ ਤਕ ਮੇਰਾ ਵੀ ਲੇਖਣ ਨਾਲ ਜੁੜੇ ਹੋਣਾ। ਮੈਨੂੰ ਪਤਾ ਸੀ ਕਿ ਕੇਵਲ ਇਸੇ ਕਰਕੇ ਹੀ ਉਹ ਭਲਾਮਾਣਸ-ਸ਼ਰੀਫ ਤੇ ਈਮਾਨ-ਦਾਰ ਸੀ ਉਸ ਨੂੰ ਮੰਜ਼ਲ ਤੇ ਪਹੁੰਚਣ ਲਈ ਬਹੁਤ ਜ਼ੋਰ ਲਾਉਣਾ ਪਿਆ ਸੀ। ਜ਼ਰਾ ਕੁ ਜਿੰਨਾ ਆਸਰਾ ਉਸ ਨੂੰ ਮਿਲਿਆ ਹੁੰਦਾ ਤਾਂ ਅਜ ਪੰਜਾਬੀ ਜਗਤ ਨੂੰ ਉਹਨੇ ਵੱਡੇ ਸ਼ਾਹਕਾਰ ਦੇ ਜਾਣੇ ਸਨ। ਮਖਣ ਸਿੰਘ ਵਰਿਆਮ ਬਾਰੇ ਮੇਰੇ ਕਿਰਦਾਰ ਨੂੰ ਵੀ ਇਕ ਜ਼ਬਰਦਸਤ ਸੰਘਰਸ਼ ਮੰਨਦਾ ਸੀ। ਇਹੀ ਸਾਂਝ ਸੀ ਜਿਸ ਕਰਕੇ ਜਲੰਧਰ ਆਉਣ ਤੇ ਜਾਂ ਤਾਂ ਉਹ ਵਰਿਆਮ ਦੇ ਖੁਲੇ ਦਫਤਰ ਵਿਚ ਟੀਨ ਦੀਆਂ ਕੁਰਸੀਆਂ ਤੇ ਬੈਠਦਾ ਜਾਂ ਫਿਰ ਆਪਣੇ ਬਾਲ ਸਖਾਈ ਸ: ਬਰਜਿੰਦਰ ਸਿੰਘ ਹਮਦਰਦ ਕੋਲ ਅਜੀਤ ਦੇ ਸ਼ਾਨਦਾਰ ਦਫਤਰ ਵਿਚ ਹੁੰਦਾ। ਇਸੇ ਸਾਂਝ ਕਰਕੇ ਹੀ ਸ਼ਾਇਦ ਮੈਨੂੰ ਬਹੁਤ ਹਲੂਣਿਆ ਸੀ। ਆਦਮੀ ਦਾ ਸ਼ੋਕ ਉਹਦਾ ਆਦਰਸ਼ ਵੀ ਬਣ ਜਾਂਦਾ ਹੈ ਪਰ ਦੁਨੀਆਂ ਦੀ ਤਿਕੜਮ ਕੇਵਲ ਪੈਸਿਆਂ ਦੇ ਛਾਬੇ ਹੀ ਹਨ। ਦੁਨੀਆ ਸੁਆਰਥ ਦੀ ਭਰੀ ਹੋਈ। ਜਿਸ ਵਾਸਤੇ ਤੁਸੀਂ ਕੁਝ ਕਰ ਰਹੇ ਹੋ ਉਸ ਸਮਾਜ ਦਾ ਧਿਆਨ ਤਾਂ ਕਿਸੇ ਹੋਰ ਪਾਸੇ ਹੈ। ਇਸੇ ਵਾਸਤੇ ਉਹਦੇ ਸ਼ਰਧਾਂਜਲੀ ਸਮਾਗਮ ਜਲੰਧਰ ਤੇ ਮੇਰੇ ਮੂੰਹੋ ਮਲੰਗ ਸ਼ਾਇਰ ਕੰਵਰ ਸੁਖਦੇਵ ਦੀ ਗ਼ਜ਼ਲ ਦਾ ਇਕ ਸ਼ੇਅਰ ਨਿਕਲ ਗਿਆ ਸੀ।

'ਕਾਹਨ ਦੇ ਕੰਨਾਂ 'ਚ ਸਿੱਕਾ ਘੁਲ ਗਿਆ ਕੁਰਖੇਤ ਦਾ
ਕੀਹਦੀ ਖਾਤਰ ਮੀਰਾ ਇਕ ਤਾਰਾ ਵਜਾਉਂਦੀ ਜਾ ਰਹੀ।

ਇਹ ਤਸੱਲੀ ਵਾਲੀ ਗਲ ਹੈ ਕਿ ਬੰਬਈ ਵਿਚ ਮਖਣ ਸਿੰਘ ਨੂੰ ਪਿਆਰ ਕਰਨ ਵਾਲਿਆਂ ਦੋਸਤਾਂ ਦਾ ਘੇਰਾ ਵੀ ਵੱਡਾ ਹੈ ਅਤੇ ਉਹ ਮਨੁਖ ਵੀ ਵਡੇ ਹਨ। ਸ: ਕੁਲਦੀਪ ਸਿੰਘ ਮਸ਼ਹੂਰ ਸੰਗੀਤ ਨਿਰਦੇਸ਼ਕ ਅਤੇ ਮਖਣ ਸਿੰਘ ਇਕਠੇ ਹੀ ਰਹਿੰਦੇ ਸਨ। ਦਰਅਸਲ ਮਖਣ ਸਿੰਘ ਦਾ ਸਰੀਰ ਕੁਲਦੀਪ ਸਿੰਘ ਜੀ ਨਾਲ ਗਲਾਂ ਕਰਦਿਆਂ ਹੀ ਸ਼ਾਂਤ ਹੋ ਗਿਆ ਸੀ। ਸੁਖਬੀਰ ਜੀ ਮਖਣ ਸਿੰਘ ਦੇ ਭਰਾਵਾਂ ਵਾਂਗ ਹੀ ਸਨ। ਲੰਮਾ ਸਮਾਂ ਇਹਨਾਂ ਦੀ ਦੋਸਤੀ ਕਾਇਮ ਰਹੀ ਹੈ। ਇਹ ਸਾਰੇ ਹੀ ਅੰਤਮ ਸਮੇਂ ਵਿਚ ਪਰਿਵਾਰ ਦੀ ਧਿਰ ਬਣੇ ਹਨ। ਬੰਬਈ ਵਿਚ ਸ਼ਰਧਾਂਜਲੀ ਸਮਾਗਮ ਸਮੇਂ ਇਹਨਾਂ ਨੇ ਪਰਿਵਾਰ ਦੀ ਸਹਾਇਤਾ ਵਾਸਤੇ ਯਤਨ ਕੀਤੇ ਹਨ। ਏ. ਕੇ. ਹੰਗਲ, ਰਮਾ ਵਿੱਜ, ਅੰਮ੍ਰਿਤਪਾਲ ਸਿੰਘ, ਸ੍ਰੀਮਤੀ ਮਨਮੋਹਣ ਕ੍ਰਿਸ਼ਨ ਅਤੇ ਫਿਲਮ ਅਤੇ ਕਲਾ ਜਗਤ ਦੀਆਂ ਅਨੇਕਾਂ ਉਘੀਆਂ ਹਸਤੀਆਂ ਨੇ ਮਖਣ ਸਿੰਘ ਅਤੇ ਪਰਿਵਾਰ ਪ੍ਰਤਿ ਬਹੁਤ ਹੀ ਸਨੇਹ ਅਤੇ ਹਮਦਰਦੀ ਪ੍ਰਗਟਾਈ। ਇਹ ਗਲਾਂ ਬਹੁਤ ਸ਼ਲਾਘਾ ਯੋਗ ਹਨ।

ਜਲੰਧਰ ਵਿਚ ਹੋਏ ਸ਼ਰਧਾਂਜਲੀ ਸਮਾਗਮ ਵਿਚ ਵੀ ਏਥੋਂ ਦੀਆ ਉਘੀਆਂ ਸ਼ਖਸੀਅਤਾਂ ਸ਼ਾਮਲ ਹੋਈਆਂ। ਸ: ਬਰਜਿੰਦਰ ਸਿੰਘ ਹਮਦਰਦ, ਸ: ਜਗਜੀਤ ਸਿੰਘ ਅਨੰਦ ਸ: ਗੁਰਬਖਸ਼ ਸਿੰਘ ਬੰਨੋਆਣਾ, ਸ: ਹਰਬੰਸ ਸਿੰਘ ਖੁਰਾਣਾ, ਪ੍ਰੋ: ਨਿਰੰਜਣ ਸਿੰਘ ਢੇਸੀ, ਪ੍ਰੋ: ਵਰਿਆਮ ਸਿੰਘ ਸੰਧੂ, ਪ੍ਰਿੰ: ਤਰਲੋਚਨ ਸਿੰਘ ਭਾਟੀਆ, ਡੀ. ਡੀ. ਸਵੀਤੋਜ, ਸ੍ਰੀ ਅਜੀਤ ਸੈਣੀ, ਡਾ: ਤਰਸੇਮ ਗੁਜਰਾਲ, ਉਰਮਿਲਾ ਅਨੰਦ, ਅਤੇ ਪਰਿਵਾਰ ਤੇ ਰਿਸ਼ਤੇਦਾਰਾਂ ਦੇ ਵਡੇ ਸਮੂਹ ਨੇ ਸ਼ਿਰਕਤ ਕੀਤੀ।

ਅਥਰੂ ਪਲਕਾਂ 'ਚ ਅਟਕੇ ਹਨ।
ਇਹ ਸਭ ਕੁਝ ਏਡੀ ਛੇਤੀ ਕਿਵੇਂ ਹੋ ਗਿਆ।

**—ਜਗਦੀਸ਼ ਸਿੰਘ**

---

ਇਕ ਅਮੀਰ ਦਾ ਪੁਤਰ ਆਪਣੇ ਪਿਓ ਦੀ ਸਮਾਧ ਉਤੇ, ਬੈਠਾ ਇਕ ਫੱਕਰ ਦੇ ਮੁੰਡੇ ਨਾਲ ਬਹਿਸ ਕਰ ਰਿਹਾ ਸੀ ਕਿ ਮੇਰੇ ਪਿਓ ਦੀ ਸਮਾਧ ਪੱਥਰ ਦੀ ਹੈ, ਉਸ ਉਤੇ ਰੰਗਦਾਰ ਲਿਖਿਆ ਹੋਇਆ ਅਤੇ ਸੰਗਮਰਮਰ ਦਾ ਫਰਸ਼ ਹੈ, ਫੀਰੋਜ਼ੀ ਰੰਗ ਦੀਆਂ ਇੱਟਾਂ ਹਨ। ਤੇਰੇ ਪਿਓ ਦੀ ਸਮਾਧ ਇਸ ਦਾ ਕੀ ਟਾਕਰਾ ਕਰ ਸਕਦੀ ਹੈ। ਤੇਰੇ ਪਿਓ ਦੀ ਸਮਾਧ ਵਿਚ ਤਾਂ ਕੇਵਲ ਇੱਟਾਂ ਹੀ ਇਕੱਤਰ ਕਰਕੇ ਰਖੀਆਂ ਹਨ ਅਤੇ ਇਸ ਉਤੇ ਥੋਹੜੀ ਜੇਹੀ ਮਿੱਟੀ ਛਿੜਕ ਦਿਤੀ ਗਈ ਹੈ।

ਫਕੀਰ ਦੇ ਮੁੰਡੇ ਨੇ ਇਹ ਗਲ ਸੁਣਕੇ ਕਿਹਾ ਕਿ ਜਦ ਤਕ ਤੇਰਾ ਪਿਓ ਇਹਨਾਂ ਪੱਥਰਾਂ ਹੇਠੋਂ ਹਿਲੇਗਾ, ਮੇਰਾ ਪਿਓ ਸਵਰਗ ਵਿਚ ਚਲਾ ਜਾਵੇਗਾ।

**—ਸ਼ੇਖ ਸਾਅਦੀ**

# ਵਿਸਮਾਦ ਨਾਦ ਸ਼ਬਦ ਵਿਸ਼ੇਸ਼ ਅੰਕ

—ਅਮਰ ਭਾਰਤੀ—

ਭਾਰਤ ਦੇ ਕਿਸੇ ਵੀ ਸ਼ਾਸਤਰ ਜਾਂ ਧਰਮ ਵਿਚ ਜਦੋਂ 'ਸ਼ਬਦ' ਦੀ ਗੱਲ ਆਉਂਦੀ ਹੈ ਉਹ ਗੱਲ ਆਮ ਤੌਰ ਤੇ 'ਸ਼ਬਦ' ਦੇ ਉਸ ਰੂਪ ਦੀ ਹੁੰਦੀ ਹੈ ਜਿਸ ਤੋਂ ਇਹ ਜਗਤ ਬਣਿਆ, ਜਿਸ ਵਿਚ ਟਿਕਿਆ ਅਤੇ ਫਿਰ ਉਸੇ ਵਿਚ ਜਾ ਰਲਿਆ ਮੰਨਿਆ ਜਾਂਦਾ ਹੈ।

ਏਥੇ ਪ੍ਰਾਚੀਨ ਭਾਰਤ ਦੇ ਅਧਿਆਤਮ ਚਿੰਤਨ ਅਨੁਸਾਰ ਸ਼ਬਦ ਦੀਆਂ ਚਾਰ ਅਵਸਥਾਵਾਂ ਮੰਨੀਆਂ ਜਾਂਦੀਆਂ ਨੇ। 'ਪਰਾ' 'ਪਸ਼ਯੰਤੀ', 'ਮੱਧਮਾ' ਤੇ ਬੈਖਰੀ। 'ਪਰਾ' ਉਹ ਅਵਸਥਾ ਹੈ, ਜਿਸ ਵਿਚ ਸ਼ਬਦ ਬ੍ਰਹਮ ਦੇ ਕਰਤਾ ਹਰਤਾ ਰੂਪ ਵਿਚ ਵਿੱਦਮਾਨ ਹੈ। ਪਸ਼ਯੰਤੀ ਤੇ 'ਮੱਧਮਾ', ਪਰਾ ਅਤੇ 'ਬੈਖਰੀ' ਦੀਆਂ ਵਿਚਕਾਰਲੀਆਂ ਅਵਸਥਾਵਾਂ ਹਨ। ਬੈਖਰੀ ਸ਼ਬਦ ਦੀ ਉਹ ਅਵਸਥਾ ਹੈ, ਜਿਸ ਵਿਚ ਸ਼ਬਦ ਨੂੰ ਬਾਹਰੀ ਕੰਨਾਂ ਨਾਲ ਸੁਣਿਆ ਜਾ ਸਕਦਾ ਹੈ, ਬਾਹਰੀ ਅੱਖਾਂ ਨਾਲ ਵੇਖਿਆ ਜਾ ਸਕਦਾ ਹੈ ਤੇ ਬਾਹਰੀ ਮੁਖੇਂਦਰੀ ਨਾਲ ਬੋਲਿਆ ਜਾ ਸਕਦਾ ਹੈ। ਬਾਹਰੀ ਜਗਤ ਏਸੇ ਬੈਖਰੀ ਅਵਸਥਾ ਦਾ ਹੀ ਲਖਾਇਕ ਹੈ ਤੇ ਇਸ 'ਵਿਸਮਾਦੁ ਨਾਦ' ਦੇ 'ਸ਼ਬਦ ਵਿਸ਼ੇਸ਼ ਅੰਕ' ਵਿਚ ਦਿੱਤੇ ਲੇਖਾਂ ਵਿਚੋਂ ਬਹੁਤਿਆਂ ਲੇਖਾਂ ਵਿਚ ਸ਼ਬਦ ਦੇ ਏਸੇ ਰੂਪ ਦੀ ਚਰਚਾ ਹੈ।

ਵਿਸਮਾਦੁ ਨਾਦ ਦਾ ੨੫੨ ਪੰਨਿਆਂ ਦਾ ਇਹ ਵਿਸ਼ੇਸ਼ ਅੰਕ ਸੁੰਦਰ ਮੋਟੇ ਚਿੱਟੇ ਕਾਗਜ਼ ਉਪਰ ਖੂਬਸੂਰਤ ਛਪਾਈ ਤੇ ਡੀਜ਼ਾਈਨ ਵਲੋਂ ਦਿਲਕੱਸ਼ ਹੈ, ਅੱਖਾਂ ਨੂੰ ਭਾਉਂਦਾ ਤੇ ਪੜ੍ਹਨ ਲਈ ਪ੍ਰੇਰਦਾ ਹੈ। ਅਮਰਜੀਤ ਸਿੰਘ ਗਰੇਵਾਲ ਦਾ ਸੰਪਾਦਨ ਹੈ ਤੇ ਤੀਹ ਲੇਖਕਾਂ ਦੇ ਪੇਪਰਾਂ ਅਤੇ ਭਾਸ਼ਣਾਂ ਨਾਲ ਇਸ ਨੂੰ ਵਿਚਾਰ ਗੋਚਰਾ ਬਣਾਇਆ ਗਿਆ ਹੈ। ਤੀਹ ਲੇਖਕਾਂ ਵਿਚ ਹਨ। ਸੰਪਾਦਕ ਅਮਰਜੀਤ ਗਰੇਵਾਲ ਤੇ ਸਤਿੰਦਰ ਸਿੰਘ ਨੂਰ, ਪੀਰ ਖ਼ਵਾਜਾ ਹਸਨ ਸਾਨੀ ਨਿਜ਼ਾਮੀ, ਮਹਾਂ ਮੁਨੀਸ਼ੀ ਜੈਨ ਮੁਨੀ ਰੂਪ ਚੰਦਰ ਜੀ, ਬਿਸ਼ਪ ਪ੍ਰੀਤਮ ਸੰਤ ਰਾਮ ਜੀ, ਸੰਤ ਬਾਬਾ ਸੁੱਚਾ ਸਿੰਘ ਜੀ, ਸ: ਮਨੋਹਰ ਸਿੰਘ ਬਤਰਾ, ਸਵਾਮੀ ਭਵ ਹਰਾ ਆਨੰਦ, ਪ੍ਰੇਮ ਸਿੰਘ ਜੀ, ਜੋਧ ਸਿੰਘ ਜੀ ਆਤਮਜੀਤ ਸਿੰਘ ਜੀ ਸ਼੍ਰੀ ਅਸ਼ੋਕ ਵੋਹਰਾ, ਤੇਜਵੰਤ ਸਿੰਘ ਜੀ ਗਿੱਲ, ਕਮਲਦੀਪ ਕੌਰ ਜੀ, ਸ੍ਰੀ ਕੇ. ਕੇ. ਚੋਪੜਾ, ਸ਼੍ਰੀ ਹਰਚਰਨ ਸਿੰਘ ਸੋਬਤੀ, ਸ਼੍ਰੀ ਜੇਮਜ਼ ਮੈਸੀ, ਸ੍ਰੀ ਮਸੂਦ ਹਾਸ਼ਮੀ, ਸ੍ਰੀ ਤਰਲੋਕ ਸਿੰਘ ਕੰਵਰ, ਸ਼੍ਰੀ ਜਸਵੰਤ ਸਿੰਘ ਨੇਕੀ, ਸ੍ਰੀ ਬਲਕਾਰ ਸਿੰਘ, ਸ਼੍ਰੀ ਦਰਸ਼ਨ ਸਿੰਘ, ਸ਼੍ਰੀ ਜਗਬੀਰ ਸਿੰਘ, ਸ਼੍ਰੀਮਤੀ ਮਹਿੰਦਰ ਕੌਰ ਗਿੱਲ, ਸ਼੍ਰੀ ਕੁਲਵੰਤ ਸਿੰਘ ਗਰੇਵਾਲ, ਸ਼੍ਰੀ ਗੁਰਨਾਮ ਸਿੰਘ, ਸ਼੍ਰੀ ਸ਼ਮਸ਼ੇਰ ਸਿੰਘ, ਸ਼੍ਰੀਮਤੀ ਅੰਮ੍ਰਿਤ-ਪਾਲ ਕੌਰ ਅਤੇ ਸ਼੍ਰੀ ਨਵਤੇਜ ਭਾਰਤੀ।

ਇਸ ਅੰਕ ਦੇ ਵਿਸ਼ੇ ਵਸਤੂ ਬਾਰੇ ਸੰਪਾਦਕ ਅਮਰਜੀਤ ਸਿੰਘ ਗਰੇਵਾਲ ਨੇ ਲਿਖਿਆ ਹੈ-'ਅਸੀਂ ਸ਼ਬਦ ਦੇ ਗੁਰਮਤ ਪਰੀਪੇਖ ਨੂੰ ਓਨੀ ਦੇਰ ਤਕ ਨਹੀਂ ਸਮਝ ਸਕਦੇ ਜਦੋਂ ਤਕ ਕਿ ਸਾਨੂੰ ਦੂਸਰੇ ਧਾਰਮਕ ਤੇ ਸਿਧਾਂਤਕ ਪਰੀਪੇਖਾਂ ਦਾ ਗਿਆਨ ਨਹੀਂ ਹੈ। ਜਾਂ ਫਿਰ ਕਿ ਜਦੋਂ ਤਕ ਸ਼ਬਦ ਦੇ ਸੰਕਲਪ ਨੂੰ ਇਸ ਦੇ ਇਤਿਹਾਸਕ, ਭਾਸ਼ਾਈ, ਵਿਗਿਆਨਕ, ਆਲੋਚਨਾਤਮਕ, ਤੁਲਨਾਤਮਕ ਅਤੇ ਦਾਰਸ਼ਨਿਕ ਪਰੀਪੇਖ ਵਿਚ ਨਹੀਂ ਦੇਖਦੇ। ਸ਼ਬਦ ਦੇ ਪਰੀਪੇਖ ਨੂੰ ਬਾਰੀਕੀ ਵਿਚ ਸਮਝਣ ਲਈ ਗਿਆਨ ਦੇ ਦੂਸਰੇ ਖੇਤਰਾਂ, ਜਿਵੇਂ ਕਿ ਭਾਸ਼ਾ ਵਿਗਿਆਨ, ਸਮਾਜ ਸ਼ਾਸਤਰ, ਮਨੋ ਵਿਗਿਆਨ, ਜੀਵ ਵਿਗਿਆਨ ਅਤੇ ਸਾਹਿਤ ਅਧਿਐਨ ਆਦਿ ਵਿਚ ਹੋ ਰਹੀ ਸ਼ਬਦ ਸੰਬੰਧੀ ਖੋਜ ਨੂੰ ਵੀ ਧਿਆਨ ਵਿਚ ਰੱਖਣਾ ਅਤੀ ਆਵਸ਼ਕ ਹੈ।'

ਜਿਨ੍ਹਾਂ ਬਾਬਾ ਸੰਤ ਸੁੱਚਾ ਸਿੰਘ ਜੀ ਦੀ ਸਰਪਰਸਤੀ ਹੇਠ ਵਿਸਮਾਦੁ ਨਾਦ ਸੰਸਥਾਨ ਕੰਮ ਕਰ ਰਿਹਾ ਹੈ, ਉਨ੍ਹਾਂ ਦੀ ਸਿੱਧੀ ਪਛਾਣ ਗੁਰਮਤਿ ਨਾਲ ਜੁੜੇ ਯੋਗੀ ਸਿੱਖ ਦੀ ਹੈ।

'ਸ਼ਬਦ', 'ਗੁਰਬਾਣੀ' ਅਤੇ 'ਸਿੱਖ' ਨਾਲ ਜੁੜੀਆਂ ਅਜੋਕੀਆਂ ਧਾਰਮਿਕ ਭਾਵਨਾਵਾਂ ਨੇ ਅੱਜ ਇਹਨਾਂ ਤਿੰਨਾਂ ਦੀ ਸੋਚ, ਅਮਲ ਤੇ ਸਰੂਪ ਬਾਰੇ ਇਕ ਪ੍ਰਸ਼ਨ ਚਿੰਨ੍ਹ ਲਗਾ ਦਿੱਤਾ ਹੈ। ਜ਼ਰੂਰੀ ਹੈ ਕਿ ਇਸ ਪ੍ਰਸ਼ਨ ਚਿੰਨ੍ਹ ਵਲ ਧਿਆਨ ਦੇਂਦਿਆਂ ਇਹਨਾਂ ਬਾਰੇ ਨਵੇਂ ਸਿਰੇ ਸਮੁਚਿਤ ਵਿਚਾਰ ਕੀਤੀ ਜਾਵੇ। ਇਹ ਵਿਚਾਰ ਇਸ ਵਿਸਮਾਦੁ ਨਾਦ ਦੇ ਸ਼ਬਦ ਵਿਸ਼ੇਸ਼ ਅੰਕ ਰਾਹੀਂ ਸਾਹਮਣੇ ਆਈ ਹੈ।

ਇਸ ਅੰਕ ਦੇ ਬਹੁਤ ਸਾਰੇ ਲੇਖ ਪੱਛਮੀ ਚਿੰਤਨ ਤੋਂ ਪ੍ਰਭਾਵਤ ਹਨ ਜਿੰਨ੍ਹਾਂ ਵਿਚ ਵਿਚਾਰ-ਚਿੰਤਨ ਤੋਂ ਇਲਾਵਾ ਜੀਵਨ ਨਾਲ ਸੰਬੰਧਤ ਆਧੁਨਿਕ ਵਿਗਿਆਨ ਦੇ ਵੱਖ ਵੱਖ ਪੱਖਾਂ ਬਾਰੇ ਖੋਜ ਤੇ ਉਸ ਖੋਜ ਨਾਲ ਸ਼ਬਦ ਦੇ ਰਿਸ਼ਤਿਆਂ ਨੂੰ ਲੱਭਣ ਦੀ ਕੋਸ਼ਿਸ਼ ਪਰਮੁਖ ਹੈ।

ਇਸ ਪੱਖ ਤੋਂ ਇਹ ਗੱਲ ਮਹੱਤਵਪੂਰਨ ਤੇ ਸਵਾਗਤ ਯੋਗ ਹੈ ਕਿ ਸ਼ਬਦ ਬ੍ਰਹਮ ਤੇ ਗੁਰਬਾਣੀ ਨੂੰ ਲੈ ਕੇ ਪਿਛਲੇ ਲੰਮੇਰੇ ਸਮੇਂ ਤੋਂ ਜੋ ਅਟਕਲ ਪੱਚੂ ਤੇ ਕੁਝ ਵਿਸ਼ੇਸ਼ ਸਿਆਸੀ ਸਵਾਰਥਾਂ ਕਾਰਨ ਸਥਾਪਨਾਵਾਂ ਕੀਤੀਆਂ ਜਾ ਰਹੀਆਂ ਹਨ

ਉਨ੍ਹਾਂ ਸਥਾਪਨਾਵਾਂ ਅਤੇ ਧਾਰਨਾਵਾਂ ਤੇ ਇਸ ਵਿਗਿਆਨਕ ਪਹੁੰਚ ਨਾਲ ਪ੍ਰਸ਼ਨ ਚਿੰਨ੍ਹ ਲਗੇਗਾ। ਸਿੱਖ ਦੀ ਪਛਾਣ ਨੂੰ ਸ਼ਬਦ ਦਾ ਵਿਗਿਆਨਕ ਆਧਾਰ ਮਿਲੇਗਾ ਤੇ ਉਹ ਟਪਲੇ-ਬਾਜ਼ੀ ਤੋਂ ਉਪਰ ਉਠ ਕੇ ਨਵੇਂ ਸਿਰੇ ਆਪਣੀ ਪਛਾਣ ਲੱਭਣ ਦੀ ਕੋਸ਼ਿਸ਼ ਕਰੇਗਾ। ਇਸ ਸੰਬੰਧ ਵਿਚ ਅਮਰਜੀਤ ਸਿੰਘ ਗਰੇਵਾਲ, ਕਮਲਦੀਪ ਕੌਰ, ਜਗਬੀਰ ਸਿੰਘ, ਮਹਿੰਦਰ ਕੌਰ ਗਿੱਲ ਦੇ ਲੇਖ ਆਪਣੇ ਉਦੇਸ਼ ਵਿਚ ਸਫਲ ਹਨ।

ਇਕ ਧਾਰਮਕ ਸੰਪਰਦਾ ਦੇ ਸ਼ਬਦ ਬਾਰੇ ਚਿੰਤਨ ਦਾ ਦੂਜੇ ਧਰਮਾਂ ਦੀਆਂ ਸੰਪਰਦਾਵਾਂ ਦੇ 'ਸ਼ਬਦ' ਬਾਰੇ ਚਿੰਤਨ ਦੀ ਸਾਂਝ ਨੂੰ ਲੱਭਣ ਦਾ ਇਕ ਹੋਰ ਜਤਨ ਇਸ ਅੰਕ ਦੇ ਕੁਝ ਲੇਖਾਂ ਤੇ ਅੰਕ ਵਿਚ ਛਪੇ ਭਾਸ਼ਣਾਂ ਦਵਾਰਾ ਹੋਇਆ ਹੈ। ਹਿੰਦੂ, ਬੌਧ, ਜੈਨ, ਮਸੀਹੀ, ਇਸਲਾਮਿਕ ਜਮ੍ਹਾਂ ਸੂਫੀ, ਧਰਮ-ਸੰਪਰਦਾਵਾਂ ਦੀ ਆਪਸੀ ਸਾਂਝ ਦਾ ਆਧਾਰ ਜਿਸ ਸ਼ਬਦ ਚਿੰਤਨ ਵਿਚੋਂ ਪ੍ਰਗਟ ਕੀਤਾ ਗਿਆ ਹੈ ਉਸਨੂੰ ਜੇ ਜੀਵਨ ਦਾ ਹਿੱਸਾ ਬਣਾ ਲਿਆ ਜਾਵੇ ਤਾਂ ਇਹ ਬੈਖਰੀ ਜਗਤ ਪਸ਼ਯੰਤੀ ਮੱਧਮਾ ਦੇ ਪੜਾਵਾਂ ਤੋਂ ਲੰਘਦਾ ਹੋਇਆ ਪਰਾ ਸਥਿਤੀ ਵਾਲੀ ਸ਼ਬਦ-ਸੁਰਤ ਦੀ ਧਾਰਨਾ ਵਾਲਾ ਜਗਤ ਬਣ ਸਕਦਾ ਹੈ।

ਧਰਮਾਂ ਪ੍ਰਤੀ ਵਿਗਿਆਨਕ ਤੇ ਸ਼ਾਸਤਰੀ ਪਹੁੰਚ ਆਰੰਭ ਹੋਣ ਦੇ ਅਜੋਕੇ ਦੌਰ ਵਿਚ ਵੀ ਕੁਝ ਵਿਦਵਾਨ ਅਜੇਹੇ ਹਨ-ਜਿਹੜੇ ਬਿਨਾ ਆਧਾਰ ਦੇ ਸ਼ਬਦ ਬਾਰੇ ਮਨ ਮਰਜ਼ੀ ਦੀਆਂ ਸਥਾਪਨਾਵਾਂ ਕਰਨ ਦੀ ਕੋਸ਼ਿਸ਼ ਵਿਚ ਲੱਗੇ ਦਿੱਸਦੇ ਨੇ। ਸ: ਸ਼ਮਸ਼ੇਰ ਸਿੰਘ ਜੀ ਨੇ 'ਸ਼ਬਦ ਗੁਰੂ' ਲੇਖ ਵਿਚ ਅਤੇ ਸ: ਬਲਕਾਰ ਸਿੰਘ ਜੀ ਨੇ ਵੀ 'ਸ਼ਬਦ ਗੁਰੂ' ਲੇਖ ਵਿਚ ਇਹ ਕੋਸ਼ਿਸ਼ ਕੀਤੀ ਹੈ। ਸ਼ਮਸ਼ੇਰ ਸਿੰਘ ਜੀ ਲਿਖਿਆ ਹੈ "ਸ਼ਬਦ ਗੁਰੂ ਸਿਧਾਂਤ ਸਿਖ ਧਰਮ ਦੀ ਵਿਲਖਣਤਾ ਦਾ ਲਖਾਇਕ ਹੈ। ਸੰਸਾਰ ਦੇ ਕੁਝ ਧਰਮਾਂ ਨੇ ਸ਼ਬਦ ਨੂੰ ਮਹਾਨਤਾ ਤਾਂ ਦਿੱਤੀ ਹੈ ਪ੍ਰੰਤੂ 'ਗੁਰੂ' ਕਿਸੇ ਨੇ ਨਹੀਂ ਮੰਨਿਆ।" ਏਸੇ ਤਰ੍ਹਾਂ ਸ: ਬਲਕਾਰ ਸਿੰਘ ਜੀ ਲਿਖਦੇ ਹਨ-'ਸ਼ਬਦ ਗੁਰੂ ਦੇ ਸੰਕਲਪ ਨੂੰ ਸਿੱਖ ਚਿੰਤਨ ਵਿਚ ਕੇਂਦਰੀਅਤਾ ਪ੍ਰਾਪਤ ਹੈ। ਸ਼ਬਦ ਗੁਰੂ ਦਾ ਇਹ ਸਿੱਖ ਪ੍ਰਸੰਗ ਇਸ ਰੂਪ ਵਿਚ ਹੋਰ ਕਿਤੇ ਪ੍ਰਾਪਤ ਨਹੀਂ ਹੈ।"

ਉਪਰੋਕਤ ਦੋਹਾਂ ਵਿਦਵਾਨਾਂ ਨੇ ਇਹ ਗੱਲ ਤਾਂ ਆਖ ਦਿੱਤੀ ਹੈ ਪਰ ਆਪਣੇ ਲੇਖਾਂ ਵਿਚ ਦੂਜੇ ਧਰਮਾਂ ਵਿਚੋਂ ਸ਼ਬਦ ਦੇ ਇਸ ਸੰਕਲਪ ਬਾਰੇ ਇਕ ਵੀ ਤੁਲਨਾਤਮਕ ਮਿਸਾਲ ਨਹੀਂ ਪੇਸ਼ ਕੀਤੀ। ਸ: ਬਲਕਾਰ ਸਿੰਘ ਜੀ ਦਾ ਲੇਖ ਇਸ ਪ੍ਰਸੰਗ ਵਿਚ ਅਤਿ ਉਤਮ ਹੈ ਅਤੇ ਪਰਮਾਣੀਕ ਵੀ-ਪਰ ਇਕ ਫਰਕ ਨਾਲ। ਉਹ ਫਰਕ ਇਹ ਹੈ ਕਿ ਜਿੱਥੇ ਜਿੱਥੇ ਦੀ ਆਪ ਨੇ ਗੁਰਬਾਣੀ ਵਿਚੋਂ ਤੁਕਾਂ ਲੈ ਕੇ ਪ੍ਰਮਾਣ ਵਜੋਂ ਪੇਸ਼ ਕੀਤੀਆਂ ਹਨ, ਉਥੇ ਉਥੇ ਹੀ 'ਸ਼ਬਦ ਗੁਰੂ' ਦੀ ਥਾਂ ਪਾਠਕ 'ਗੁਰੂ ਗਰੰਥ ਕੋਸ਼ਾਂ' 'ਗੁਰੂ ਗਰੰਥ ਟੀਕਿਆ' ਅਤੇ 'ਸ਼ਬਦਾਰਥ' ਵਿਚ ਲਿਖੇ ਅਰਥਾਂ ਵਾਲੇ ਸ਼ਬਦਾਂ ਨੂੰ ਆਪ ਬੈਠਾ ਲੈਣ। ਉਂਜ ਦੋਹਾਂ ਵਿਦਵਾਨਾਂ ਦੀ ਜਾਣਕਾਰੀ ਲਈ ਪਤੰਜਲਯੋਗ ਦੇ ਇਹ ਸੂਤ੍ਰ ਹਾਜ਼ਿਰ ਨੇ।

'ਸ ਪੂਰਵੇਸ਼ਾਮਪਿ ਗੁਰੂਹ ਕਾਲੇਨਾਨ ਵੱਛੇਦਾਤ ॥ ੨੬
ਤਸਯ ਵਾਚਕਹ ਪ੍ਰਣਵਹ ॥' ੨੭

ਅਰਥਾਤ-ਉਹ (ਸ਼ਬਦ ਬ੍ਰਹਮ) ਪੂਰਵ ਪੂਰਵ (ਪ੍ਰਾਚੀਨ) ਗੁਰੂਆਂ ਦਾ ਵੀ ਗੁਰੂ ਹੈ, ਕਿਉਂਕਿ ਉਹ ਕਾਲ ਦਵਾਰਾ ਸੀਮਾ ਬੱਧ ਨਹੀਂ। ਪ੍ਰਣਵ ਅਰਥਾਤ ਓਅੰਕਾਰ **(ਸ਼ਬਦ) ਉਸ ਦਾ** ਵਾਚਕ (ਪ੍ਰਕਾਸ਼ਕ ਹੈ)।

ਮਾਸਿਕ ਸੀਸ ਗੰਜ ਦੇ ਅਕਤੂਬਰ ੧੯੭੮ ਅੰਕ ਵਿਚ ਪ੍ਰਿੰਸੀਪਲ ਹਰਭਜਨ ਸਿੰਘ ਜੀ ਨੇ ਇਕ ਲੇਖ ਲਿਖਿਆ ਸੀ—ਗੁਰਬਾਣੀ ਵਿਚ ਗੁਰੂ ਦਾ ਸੰਕਲਪ। ਉਸ ਵਿਚ ਉਹਨਾਂ ਕਿਹਾ—'ਹਕੀਕਤ ਇਹ ਹੈ ਕਿ ਗੁਰੂ ਜੀ ਦੀ ਬਾਣੀ ਅਥਵਾ ਗੁਰੂ-ਸ਼ਬਦ ਹੀ ਅਮਰ ਤੇ ਅਟਲ ਗੁਰੂ ਹੈ। ਦੇਹਾਂ ਸਭ ਦੀਆਂ ਸਮਾਨ ਤੇ ਬਿਨਸਨਹਾਰ ਹਨ। ਗੁਰਬਾਣੀ ਗੁਰੂ ਹੀ ਅੰਤਮ ਜੋਤਿ ਹੈ। ਇਹ ਸਿਧਾਂਤ ਕਿਸੇ ਨਾ ਕਿਸੇ ਸ਼ਕਲ ਵਿਚ ਤੇ ਹੱਦ ਤਕ ਪ੍ਰਾਚੀਨ ਮੱਤਾਂ ਨੇ ਵੀ ਮੰਨਿਆ ਤੇ ਅਪਣਾਇਆ ਹੈ।...'ਮਛੰਦਰ ਪ੍ਰਬੋਧ' ਵਿਚ ਮਛੰਦਰ ਨੇ ਗੋਰਖ ਨੂੰ ਸ਼ਬਦ ਦੀ ਮਹਾਨਤਾ ਇਉਂ ਦਰਸਾਈ ਹੈ—

ਗੋਰਖ—ਸਵਾਮੀ, ਕੌਣ ਗੁਰੂ ਕੌਣ ਚੇਲਾ।
ਮਛੰਦਰ—ਅਉਧੂ ਸ਼ਬਦ ਗੁਰੂ ਸੁਰਤਿ ਚੇਲਾ।

ਉਪਰੋਕਤ ਹਵਾਲਿਆ ਤੋਂ ਇਹ ਗੱਲ ਤਾਂ ਸਾਫ਼ ਹੋ ਗਈ ਕਿ 'ਸ਼ਬਦ ਗੁਰੂ' ਬਾਰੇ ਹੋਰ ਮਤਾਂ ਵਿਚ ਗੁਰੂ ਨਾਨਕ ਤੋਂ ਪਹਿਲਾਂ ਗੱਲ ਹੋ ਚੁਕੀ ਹੈ। ਰਹੀ ਗੱਲ ਗੁਰਬਾਣੀ ਵਿਚ ਸ਼ਬਦ ਗੁਰੂ ਸਿਧਾਂਤ ਦੀ, ਉਸ ਬਾਰੇ ਸੰਤ ਬਾਬਾ ਸੁੱਚਾ ਸਿੰਘ ਜੀ ਵੀ ਕੁਝ ਆਖਦੇ ਨੇ ਤੇ ਉਹ ਬੜਾ ਸਟੀਕ ਅਤੇ ਪਰਮਾਣੀਕ ਵੀ ਹੈ। ਵਿਸਮਾਦੁ ਨਾਦ ਦੇ ਏਸੇ ਵਿਸ਼ੇਸ਼ ਅੰਕ ਵਿਚ ਲਿਖੇ ਲੇਖ 'ਆਪੀਨੈ ਆਪਿ ਸਾਜਿਓ ਆਪੀਨੈ ਰਚਿਓ ਨਾਉ।' ਵਿਚ ਆਪ ਲਿਖਦੇ ਹਨ-"ਇਸ ਤਰ੍ਹਾਂ ਗਿਆਨ ਦਾ ਦਾਤਾ ਤਾਂ ਕੇਵਲ ਸ਼ਬਦ ਹੀ ਹੈ ਤੇ ਗਿਆਨ ਦੀ ਦਾਤ ਹਾਸਲ ਕਰ ਸਕਣ ਦੀ ਸਮਰੱਥਾ ਵੀ ਸੁਰਤਿ ਵਿਚ ਹੀ ਹੈ। ਫੁਰਮਾਨ ਹੈ:

'ਕਵਨ ਮੂਲੁ ਕਵਣ ਮਤਿ ਵੇਲਾ' ॥
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥...
ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਸੋ ਸ਼ਬਦ (ਗੁਰੂ) ਅਤੇ ਸੁਰਤਿ (ਚੇਲਾ) ਅਲੱਗ ਅਲੱਗ ਨਹੀਂ ਕੀਤੇ ਜਾ ਸਕਦੇ। ਧਿਆਨ ਰੱਖਣ ਯੋਗ ਗੱਲ ਹੈ ਕਿ ਜੇ ਦੇਹ ਗੁਰੂ ਨਹੀਂ ਹੋ ਸਕਦੀ ਤਾਂ ਫਿਰ ਚੇਲਾ ਵੀ ਦੇਹ ਨਹੀਂ ਹੁੰਦਾ, 'ਸੁਰਤਿ ਧੁਨਿ ਚੇਲਾ ਫੁਰਮਾਨ ਹੈ।"

ਮੈਂ ਸਤਿਜੁਗ ਸਪਤਾਹਕ ਦੇ ੧੦ ਦਸੰਬਰ ੧੯੯੨ ਦੇ ਸੰਪਾਦਕੀ 'ਵਿਸਮਾਦ ਨਾਦ ਗੋਸ਼ਟੀ' ਵਿਚ ਇਸ ਬਾਰੇ ਲਿਖਿਆ ਸੀ। ਉਸ ਵਿਚ ਜੋ ਕਿਹਾ ਸੀ ਉਸ ਤੋਂ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਉਪਰੋਕਤ ਸਿੱਧੀ ਜਿਹੀ ਗੱਲ ਸੁਰਤ ਸ਼ਬਦ ਯੋਗ ਦੇ ਪਰੰਪਰਾਗਤ ਦਰਸ਼ਨ ਨਾਲ ਪਰਮਾਣਤ ਹੁੰਦੀ ਹੈ ਕਿ, "ਧਿਆਨ ਰਖਣ ਯੋਗ ਗੱਲ ਹੈ ਕਿ ਜੇ ਦੇਹ ਗੁਰੂ ਨਹੀਂ ਹੋ ਸਕਦੀ ਤਾਂ ਫਿਰ ਚੇਲਾ ਵੀ ਦੇਹ ਨਹੀਂ ਹੁੰਦਾ, 'ਸੁਰਤਿ ਧੁਨਿ ਚੇਲਾ ਫੁਰਮਾਨ ਹੈ।'

ਮੈਂ ਲਿਖਿਆ ਸੀ, 'ਸੁਰਤਿ' ਜੋ ਕਿ ਅਸਾਧਾਰਨ ਦ੍ਰਿਸ਼ਟੀ ਮੰਨੀ ਗਈ ਹੈ, ਉਸ ਦੇ ਖੁਲ੍ਹਣ ਨਾਲ ਸੁੰਦਰ ਦ੍ਰਿਸ਼ਾਂ ਤੇ ਸ਼ਬਦਾਂ ਦਾ ਅਨੁਭਵ ਹੁੰਦਾ ਹੈ। 'ਨਿਰਤਿ' ਨਿਰਵਿਕਲਪ ਧਿਆਨ ਹੈ। ਇਨ੍ਹਾਂ ਦੋਹਾਂ ਦੇ ਮੰਥਣ ਨਾਲ ਸਥਿਰਤਾ ਹਾਸਿਲ ਹੁੰਦੀ ਹੈ ਅਤੇ ਇਨ੍ਹਾਂ ਦੋਹਾਂ ਦੇ ਮੰਥਣ ਨਾਲ ਮਨ ਤੇ ਪ੍ਰਾਣ ਦੀ ਇਕਾਗਰਤਾ ਦੇ ਸੁਮੇਲ ਤੋਂ ਬਾਅਦ ਧੁਨਿ ਸੁਣਾਈ ਦੇਂਦੀ ਹੈ। ਉਸ ਵਿਚੋਂ ਸ਼ਬਦ ਸੁਣਦਾ ਹੈ। ਇਕਾਗਰਤਾ ਦੀ ਸਾਧਨਾ ਨਾਲ ਉਹ ਸ਼ਬਦ ਫਿਰ ਧੁਨਿ ਵਿਚ ਲੀਨ ਹੋ ਜਾਂਦਾ ਹੈ। ਸਤਿਗੁਰੂ ਦੇ ਸਾਕਾਰ ਸਰੂਪ ਨੂੰ ਹੀ ਸੰਤ ਜਨਾ ਨੇ ਧੁਨਿ ਕਿਹਾ ਹੈ। ਯੋਗ ਸਾਧਨਾ ਰਾਹੀਂ ਸੁਣਿਆ ਜਾਣ ਵਾਲਾ ਉਹ ਸਾਕਾਰ ਸ਼ਬਦ ਹੈ-ਜੋ ਕਿ ਸਵਾਸਾਂ ਦੇ ਪਰਸਪਰ ਟਕਰਾ ਨਾਲ ਪ੍ਰਗਟ ਹੁੰਦਾ ਹੈ ਤੇ ਇਕਾਗਰਤਾ ਕਾਰਨ ਸੁਣਾਈ ਦੇਂਦਾ ਹੈ। ਇਹ ਸਾਰੀ ਪ੍ਰਕ੍ਰਿਆ ਯੋਗ ਸਾਧਕਾਂ ਲਈ ਹੈ ਤੇ ਸੁਰਤਿ ਨਿਰਤਿ ਅਤੇ ਧੁਨਿ ਉਨ੍ਹਾਂ ਦੀ ਯੋਗ ਸਾਧਨਾ ਵਿਚ ਪ੍ਰਾਪਤ ਹੋਣ ਵਾਲੀਆਂ ਅਨੁਭੂਤੀਆਂ। ਗੁਰੂ ਚੇਲੇ ਦਾ ਰਿਸ਼ਤਾ ਇਹਨਾਂ ਅਨੁਭੂਤੀਆਂ ਦਾ ਆਪਸੀ ਰਿਸ਼ਤਾ ਹੈ, ਨਾ ਕਿ ਮਨੁੱਖੀ ਦੇਹ ਦਾ। ਇਹ ਸਭ ਯੋਗ ਤੋਂ ਸਾਧਨ ਹੀਣ ਵਿਅਕਤੀ ਲਈ ਨਹੀਂ ਹੈ। ਉਸ ਲਈ ਪੰਜਾਂ ਤੱਤਾਂ ਦੀ ਦੇਹ ਵਾਲਾ ਤੇ ਨਾਮ ਜਪਾਉਣ ਵਾਲਾ ਗੁਰੂ ਹੀ ਗੁਰੂ ਹੈ ਜਿਸ ਦੇ ਲੱਛਣ ਗੁਰਬਾਣੀ ਵਿਚ ਐਂਜ ਦੱਸੇ ਹਨ :—

ਬਲਿਹਾਰੀ ਗੁਰਦੇਵ ਚਰਨ ॥
ਜਾ ਕੈ ਸੰਗਿ ਪਾਰਬ੍ਰਹਮ ਧਿਆਈਐ ॥
ਉਪਦੇਸੁ ਹਮਾਰੀ ਗਤਿ ਕਰਨ ॥ ਰਹਾਓ ॥
ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥
ਆਪਿ ਜਪੈ ਅਵਰਹ ਨਾਮੁ ਜਪਾਵੈ ॥
ਵਡ ਸਮਰਥ ਤਾਰਨ ਤਰਨ ॥
ਜਾ ਕੋ ਮੰਤ੍ਰ ਉਤਾਰੇ ਸਹਸਾ
ਊਣੇ ਕਉ ਸੁਭਰ ਭਰਨ ॥
ਹਰਿ ਦਾਸਨ ਕੀ ਆਗਿਆ ਮਾਨਤ
ਤੇ ਨਾ ਹੀ ਫੁਨਿ ਗਰਭ ਪਰਨ ॥'

ਜਾਂ

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥
ਅਕਥੁ ਕਥਾਵੈ ਸਬਦਿ ਮਿਲਾਵੈ ॥

'ਸੁਣਾਈ ਦੇਣ ਵਾਲੇ ਇਸ ਸ਼ਬਦ ਦੇ ਸੁਣਨ ਨਾਲ ਮਨ ਕਾਬੂ ਵਿਚ ਆਉਂਦਾ ਹੈ ਤੇ ਆਪਣੇ ਆਪ ਨੂੰ ਸਤਿਗੁਰੂ ਵਿਚ ਜੋੜ ਦੇਂਦਾ ਹੈ। ਇਸ ਤੋਂ ਬਾਅਦ ਜੋ ਸੁਣਾਈ ਦੇਂਦਾ ਹੈ-ਉਹ ਮੂਲ ਸ਼ਬਦ ਹੈ,ਜਿਸ ਦਾ ਉਚਾਰਨ ਨਹੀਂ ਹੁੰਦਾ, ਜੋ ਅਨਾਹਤ ਹੈ-ਅਜਪਾ ਹੈ। ਉਸ ਸ਼ਬਦ ਨੂੰ ਸੁਣਨਾ ਹੀ ਯੋਗੀ ਦੀ ਸਾਧਨਾ ਦਾ ਮੁਖ ਨਿਸ਼ਾਨਾ ਹੁੰਦਾ ਹੈ।" (ਆਧਾਰ-ਮਹਾਂ ਮਹੋਪਾਧਿਆਏ ਗੋਪੀ ਨਾਥ ਕਵੀ ਰਾਜ)

ਗੁਰੂ ਨਾਨਕ ਤੇ ਸਿੱਧਾਂ ਦੀ ਗੋਸ਼ਟ ਕੋਈ ਸਧਾਰਨ ਵਿਅਕਤੀਆਂ ਦੀ ਗੱਲਬਾਤ ਨਹੀਂ ਜਿਸ ਦਾ ਕੋਈ ਸ਼ਾਸਤਰੀ ਆਧਾਰ ਨਾ ਹੋਵੇ। ਦੋਵੇਂ ਧਿਰਾਂ ਤੱਪ ਸਾਧਨਾਂ ਵਾਲੀਆਂ ਅਨੁਭੂਤੀ ਪ੍ਰਾਪਤ ਹਨ। ਗੋਸ਼ਟ ਵਿਚ ਅਨੁਭੂਤੀਆਂ ਦੀ ਪੁਸ਼ਟੀ ਹੈ, ਵਾਦ-ਵਿਵਾਦ ਨਹੀਂ। ਗੁਰੂ ਨਾਨਕ ਅੱਗੇ ਪ੍ਰਸ਼ਨ ਅਨੁਭੂਤੀ ਨਾਲ ਜੁੜੇ ਸ਼ਾਸਤਰ ਸੰਮਤ ਹਨ ਤੇ ਗੁਰੂ ਨਾਨਕ ਆਪਣੇ ਅਨੁਭਵ ਦੇ ਆਧਾਰ ਉਪਰ ਉਨ੍ਹਾਂ ਦੇ ਉਤਰ ਦੇ ਕੇ ਉਨ੍ਹਾਂ ਨੂੰ ਪੁਸ਼ਟ-ਪ੍ਰਮਾਣਤ ਕਰਦੇ ਹਨ।

ਸੰਤ ਬਾਬਾ ਸੁੱਚਾ ਸਿੰਘ ਜੀ ਦਾ ਇਹ ਕਥਨ ਮੇਰੀ ਉਪਰੋਕਤ ਗੱਲ ਨੂੰ ਪ੍ਰਮਾਣਤ ਕਰਦਾ ਹੈ ਕਿ "ਕੋਈ ਦਲੀਲ ਨਹੀਂ। ਗੁਰੂ ਸਾਹਿਬ ਸਚਮੁੱਚ ਵੇਖ ਰਹੇ ਹਨ, ਗੁਰ ਸਿੱਖ ਭਗਤ ਸੰਤ ਸਭ ਵੇਖਦੇ ਹਨ।

'ਅਦ੍ਰਿਸ਼ਟ ਅਗੋਚਰ ੧ ਕੜਿਆ ਗੁਰ ਸਬਦੀ ॥'

ਜਾਂ

'ਸੰਤਨ ਕੀ ਸੁਣਿ ਸਾਚੀ ਸਾਖੀ
ਸੋ ਬੋਲਹਿ ਜੋ ਪੇਖਹਿ ਆਖੀ।'

'ਹਾਂ, ਦੇਖੋ, ਪਕੜਨ ਦਾ ਵੀ ਤਰੀਕਾ ਦਸਿਆ ਹੈ—ਗੁਰਸ਼ਬਦ ਦੁਆਰਾ।'......'ਸ਼ਬਦ ਦਵਾਰਾ ਕਮਾਈ ਕਰਨ ਵਾਲਿਆਂ ਨੇ ਆਪਣੇ ਜੀਵਨ ਦੇ ਤਾਤਪਰਜ ਨੂੰ ਵੀ ਘੋਖਿਆ ਹੈ, ਖੋਜਿਆ ਹੈ-ਦਿਮਾਗ਼ੀ ਜਾਂ ਅਕਲੀ ਗੱਲਾਂ ਨਾਲ ਨਹੀਂ। ਕਤਾਬਾਂ ਪੜ੍ਹ ਕੇ ਗਿਆਨ ਨਹੀਂ ਆਵੇਗਾ, ਜੇ ਕਾਗਜ਼ ਦਾ ਸੂਰਜ ਰੌਸ਼ਨੀ ਦੇ ਦੇਂਦਾ ਤਾਂ ਸੂਰਜ ਦੀ ਕੋਈ ਲੋੜ ਨਹੀਂ। ਕਾਗਜ਼ ਦੇ ਸੂਰਜ ਰੌਸ਼ਨੀ ਨਹੀਂ ਦੇਂਦੇ। ਅਦ੍ਰਿਸ਼ਟ ਅਗੋਚਰ ਪਾਰਬ੍ਰਹਮ

ਜੋ ਹੈ ਉਸ ਨੂੰ ਪਰਮੇਸ਼ਰ ਦੀ ਕਿਰਪਾ ਨਾਲ, ਗੁਰਸ਼ਬਦ ਦੁਆਰਾ ਹੀ ਪਕੜਿਆ ਜਾ ਸਕਦਾ ਹੈ। ਜੋ ਦੇਖ ਰਿਹਾ ਹੈ ਉਹ ਦਿਖਾ ਵੀ ਸਕਦਾ ਹੈ, 'ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ।' ਜੋ ਦੇਖ ਕੇ ਫਿਰ ਦਿਖਾਏ ਉਸ ਤੋਂ ਬਲਿਹਾਰੀ ਹਾਂ। ਦੇਖੋ ਪੜ੍ਹਿਆ ਹੀ ਪੜ੍ਹਾਵੇਗਾ।...ਜਿਸ ਨੇ ਆਪਣੀ ਮੇਹਨਤ ਕੀਤੀ ਤਪੱਸਿਆ ਕੀਤੀ-ਸੋਲਾਂ, ਅਠਾਰਾਂ, ਵੀਹ ਸਾਲ ਮਿਹਨਤ ਕੀਤੀ ਉਹੀ ਲੋਕ ਪੜ੍ਹਾ ਸਕਦੇ ਹਨ। ਸਤਿਗੁਰੂ ਜੀ ਉਨ੍ਹਾਂ ਲੋਕਾਂ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਦਾ ਤਜਰਬਾ ਹੈ, ਗੱਲਾਂ ਨਹੀਂ, ਕੋਈ ਸੁਣੀਆਂ ਸੁਣਾਈਆਂ ਗੱਲਾਂ ਨਹੀਂ। ਇਸ ਸਰੀਰ ਵਿਚੋਂ ਘੋਖ ਕੇ, ਲੱਭ ਕੇ ਤਾਤਪਰਜ ਬਣਾਏ ਉਹ ਸਾਡੇ ਤੁਹਾਡੇ ਵਾਸਤੇ ਵਿਧਾਨ ਬਣ ਗਏ।

ਉਹ ਵੇਖਿਆ ਜਾ ਸਕਦਾ ਹੈ ਪਰ ਇਨ੍ਹਾਂ ਅੱਖਾਂ ਨਾਲ ਨਹੀਂ। 'ਨਾਨਕ ਸੇ ਅਖੜੀਆ ਬਿਅੰਨ ਜਿੰਨੀ ਡਿਸੰਦੋ ਮਾ ਪਿਰੀ ਇਵੇਂ ਹੀ ਉਸ ਦਾ ਨਾਦ ਸੁਣਿਆ ਜਾ ਸਕਦਾ ਹੈ, ਇਨ੍ਹਾਂ ਕੰਨਾਂ ਨਾਲ ਨਹੀਂ, 'ਵਿਣੁ ਕੰਨਾ ਸੁਣਨਾ। ਜਿਸ ਨੇ ਵੇਖਿਆ ਮਾਣਿਆ ਹੈ ਅਤੇ ਫਿਰ ਦਸਿਆ ਹੈ, ਇਹ ਉਸ ਦਾ ਇਕਰਾਰ ਹੈ ਹੰਕਾਰ ਨਹੀਂ।...ਅਸਲੀਅਤ ਇਹ ਹੈ ਜਿਨ੍ਹਾਂ ਵੇਖਿਆ ਹੈ ਉਨ੍ਹਾਂ ਦਾ ਇਕਰਾਰ ਹੈ ਪਰਮੇਸ਼ਰ ਹੈ। ਅਸੀਂ ਵੇਖਿਆ ਹੈ ਸਵਾਮੀ ਵਿਵੇਕਾ ਨੰਦ ਰਾਮ ਕਿਸ਼ਨ ਪਰਮ-ਹੰਸ ਕੋਲ ਗਏ। ਪੁਛਿਆ ਹੇ ਮਹਾਤਮਾ, ਤੂੰ ਪ੍ਰਭੂ ਨੂੰ ਵੇਖਿਆ ਹੈ ਉਨ੍ਹਾਂ ਕਿਹਾ, ਹਾਂ ਬੱਚਾ, ਮੈਂ ਉਸਨੂੰ ਵੇਖ ਰਿਹਾ ਹਾਂ, ਜਿਸ ਤਰ੍ਹਾਂ ਮੈਂ ਤੁਹਾਨੂੰ ਵੇਖ ਰਿਹਾ ਹਾਂ, ਸਗੋਂ ਇਸ ਤੋਂ ਵੀ ਜ਼ਿਆਦਾ ਜਫਾਈ ਨਾਲ। ਦੇਖੋ ਉਨ੍ਹਾਂ ਲੋਕਾਂ ਦੀ ਨਜ਼ਰ ਕਿੰਨੀ ਸਾਫ਼ ਹੈ। ਕਿੰਨੀ ਦ੍ਵੈਸ਼ ਰਹਿਤ. ਨਿਰਦ੍ਵੰਦ ਨਜ਼ਰ ਹੈ। ਕਿਸ ਤਰ੍ਹਾਂ ਆਪਣੀ ਅੰਦਰਲੀ ਖੋਜ ਹੈ। ਕਿਸ ਤਰ੍ਹਾਂ ਉਨ੍ਹਾਂ ਦੇ ਅੰਦਰ ਪਰਮੇਸ਼ਰ ਟਿਕਿਆ ਹੋਇਆ ਹੈ।"...

ਕੁਝ ਸਿੱਖ ਵਿਚਾਰਵਾਨਾਂ ਨੇ ਇਸੇ ਅੰਕ ਦੇ ਲੇਖਾਂ ਵਿਚ ਸ਼ਬਦ ਤੇ 'ਗੁਰਸ਼ਬਦ' ਨੂੰ ਇਕੋ ਹੀ ਆਖਿਆ ਹੈ। ਬਾਬਾ ਸੁੱਚਾ ਸਿੰਘ ਜੀ ਇਸ ਦੇ ਫਰਕ ਨੂੰ ਸਪਸ਼ਟ ਕਰਦੇ ਹਨ। ਬਾਣੀ ਦੇ ਹਵਾਲੇ ਨਾਲ ਦਸਦੇ ਹਨ 'ਜਲ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ।' 'ਜੋ ਸ਼ਬਦ ਗੁਪਤ ਰੂਪ ਵਿਚ ਵਰਤ ਰਿਹਾ ਹੈ ਉਸਨੂੰ ਗੁਰ-ਸ਼ਬਦ ਰਾਹੀਂ ਹੀ ਪ੍ਰਗਟ ਕਰਨਾ ਹੈ।"

ਇਸ ਅੰਕ ਵਿਚਲਾ ਸੰਤ ਬਾਬਾ ਸੁੱਚਾ ਸਿੰਘ ਜੀ ਦਾ ਪਰਚਾ ਗੋਸ਼ਟੀ ਦੇ ਮੂਲ ਵਿਸ਼ੇ 'ਸ਼ਬਦ' ਬਾਰੇ ਸਟੀਕ ਪਰਮਾਣੀਕ ਦਸਤਾਵੇਜ਼ ਹੈ। ਇਹ ਗੁਰੂ ਪਰਮਾਣਤ ਯੋਗ ਸ਼ਾਸਤਰ ਦੀ ਟਕਸਾਲ ਤੇ ਖਰਾ ਉਤਰਦਾ ਹੈ।

ਪ੍ਰੋਫੈਸਰ ਜੋਧ ਸਿੰਘ ਜੀ ਦਾ ਪਰਚਾ ਵੀ ਸ਼ਬਦ ਦੇ ਵਿਸ਼ੇ ਨੂੰ ਪੂਰੀ ਤਰ੍ਹਾਂ ਬਿਨਾਂ ਭ੍ਰਾਂਤੀ ਤੋਂ ਉਜਾਗਰ ਕਰਨ ਵਿਚ ਸਫਲ ਹੈ ਆਪ ਨੇ ਆਗਮ ਸ਼ਾਸਤਰ ਦੀ ਰੌਸ਼ਨੀ ਵਿਚ ਸ਼ਬਦ ਬਾਰੇ ਨਾਦ ਤੇ ਬਿੰਦੂ ਰਾਹੀਂ ਉਸ ਦੀਆਂ ਅਵਸਥਾਵਾਂ ਦੀ ਗੱਲ ਕੀਤੀ ਹੈ ਤੇ ਸ਼ਬਦ ਨੂੰ ਉਸ ਦੇ ਸਹੀ ਪਰੀਪੇਖ ਵਿਚ ਪੇਸ਼ ਕੀਤਾ ਹੈ।

ਇਸ ਅੰਕ ਦੇ ਕੁਝ ਲੇਖਾਂ ਵਿਚ ਇਹ ਸਥਾਪਨਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਓਅੰਕਾਰ ਆਪਣੇ ਪਹਿਲੇ ਸਰੂਪ ਵਿਚ ਉਨੇ ਵਿਸ਼ਾਲ ਕਲੇਵਰ ਵਾਲਾ ਨਹੀਂ ਜਿੰਨਾ ਸਤਿਗੁਰੂ ਨਾਨਕ ਦੇਵ ਜੀ ਵਲੋਂ ਉਸ ਦਾ ਆਰੰਭ (੧) ਲਗਾ ਦੇਣ ਨਾਲ ਹੋ ਗਿਆ ਹੈ। ਡਾ: ਸਤਿੰਦਰ ਸਿੰਘ ਨੂਰ ਨੇ ਇਸ ਸਥਾਪਨਾ ਲਈ ਇਕ ਤਗੜਾ ਸ਼ਬਦ ਜਾਲ ਬੁਣਿਆ ਹੈ।

ਏਥੇ ਅਸੀਂ ਇਸ ਬਾਰੇ ਲੰਮੀ ਚਰਚਾ ਨਹੀਂ ਕਰ ਸਕਦੇ ਸਿਰਫ਼ ਏਨਾ ਹੀ ਆਖਣਾ ਚਾਹੁੰਦੇ ਹਾਂ ਕਿ ਬੀਜ ਮੰਤਰ ਦੇ ਰੂਪ ਵਿਚ (੧) ਯੁਕਤ ਓਅੰਕਾਰ ਦੇ ਧੁਨੀ ਜਪ ਦਾ ਕੋਈ ਵਿਧਾਨ ਗੁਰੂ ਸਾਹਿਬਾਂ ਨੇ ਨਹੀਂ ਦਿੱਤਾ-ਉਸ ਲਈ ਸਤਿਗੁਰੂ ਨਾਨਕ ਦਾ ਹੁਕਮ ਹੈ—

'ਸੋਹੰ ਹੰਸਾ ਜਪੁ ਜਾਪਹੁ।
ਤ੍ਰਿਭਵਣ ਤਿਸੈ ਸਮਾਹਿ।'

ਹੰਸਾ ਮੰਤ੍ਰ ਹੀ ਸਾਧਕ ਦੀ ਪ੍ਰਾਣ ਸਾਧਨਾ ਨਾਲ ਉਲਟ ਕੇ ਸੋਹੰ ਬਣਦਾ ਹੈ ਤੇ ਫਿਰ ਨਾਦ ਤੋਂ ਮਹਾਂਨਾਦ ਅਜਪਾ ਵਿਚ ਜਾ ਕੇ ਓਮ ਬਣ ਜਾਂਦਾ ਹੈ ਜੋ ਅਦਵੈਤ ਹੈ ਇਕੋ ਇਕ ਦਾ ਲਖਾਇਕ ਹੈ ਪਤੰਜਲੀ ਨੇ ਇਸ ਦੇ ਜਪ ਦਾ ਵਿਧਾਨ ਦਿੱਤਾ ਹੈ। ਓਸ ਦਾ (੧) ਯੁਕਤ ਦਰਸ਼ਨ ਰੂਪ ਪਹਿਲਾਂ ਵੀ ਹੈ। ਸਤਿਗੁਰੂ ਨਾਨਕ ਨੇ ਉਸ ਨੂੰ ਕੇਵਲ ਸਪਸ਼ਟ ਤੇ ਸੌਖਿਆਂ ਸਮਝਣ ਵਾਲਾ ਰੂਪ ਦਿੱਤਾ ਹੈ। ਬਾਣੀ ਵਿਚ ਓਅੰਕਾਰ ਓਨਮ ਜਾਂ ਓਮ ਦੇ ਉਚਾਰਨ ਰਾਹੀਂ ਜਿਥੇ ਵੀ ਇਸ ਨੂੰ ਲਿਖਿਆ ਹੈ-ਉਹ ਸ਼ਬਦ-ਜਾਂ ਸ਼ਬਦ ਬ੍ਰਹਮ ਦੇ ਅਰਥਾਂ ਵਿਚ ਹੀ ਲਿਖਿਆ ਹੈ--ਜੋ ਇਕੋ ਇਕ ਹੈ। ਭਾਰਤ ਦੀ ਅਧਿਆ-ਤਮਕ ਪਰੰਪਰਾ ਵਿਚ ੴ ਸ਼ਬਦ ਹਰ ਪੱਖ ਤੋਂ ਸੰਪੂਰਨ ਹੈ ਇਸ ਵਿਚ ਗੁਰੂ ਨਾਨਕ ਵਲੋਂ ਤਬਦੀਲੀ ਲਈ ਜੋ ਦਲੀਲਾਂ ਦਿਤੀਆਂ ਗਈਆਂ ਨੇ ਉਹ ਸਰਾਸਰ ਸੰਪਰਦਾਈ ਰਾਜਨੀਤੀ ਦੀਆਂ ਲਖਾਇਕ ਹਨ। ਓਅੰਕਾਰ ਵਿਚ ਇਕ ਬ੍ਰਹਮ ਦਾ ਚਿੰਨ੍ਹ ਪਹਿਲਾਂ ਵੀ ਮੌਜੂਦ ਹੈ। ਗੁਰੂ ਨਾਨਕ ਨੇ ਉਸਨੂੰ ਲੋਕ ਭਾਸ਼ੀ ਰੂਪ ਜਾਂ ਸੌਖਿਆਂ ਸਮਝ ਵਿਚ ਆਉਣ ਵਾਲਾ ਰੂਪ ਮਾਤ੍ਰ ਦਿੱਤਾ ਹੈ।

ੴ ਦੇ ਸਰੂਪ ਨੂੰ ਸਮਝਣ ਲਈ ਉਸਦੇ ਦਿਸਦੇ ਆਕਾਰ ਨੂੰ ਵੇਖੋ, ਜਿਸਨੂੰ ਛਿਆਂ ਹਿਸਿਆਂ ਵਿਚ ਵੰਡਿਆ ਗਿਆ ਹੈ ।

(੧) ਖਬਿਓਂ ਸੱਜੇ ਨੂੰ ਜਾਂਦੀ ਉਪਰਲੀ ਰੇਖਾ

(੨) ਸਭ ਤੋਂ ਹੇਠਲੀ ਰੇਖਾ,

(੩) ਵਿਚਕਾਰਲੀ ਛੋਟੀ ਰੇਖਾ

(੪) ਵਿਚਕਾਰਲੀ ਛੋਟੀ ਰੇਖਾ ਵਿਚੋਂ ਨਿਕਲੇ ਸੱਜੇ ਪਾਸੇ ਬਾਹਰ ਨੂੰ ਜਾਂਦੀ ਰੇਖਾ ।

(੫) ਅਰਧ ਚੰਦਰ

(੬) ਅਤੇ ਬਿੰਦੂ ।

ਪਹਿਲੀ ਰੇਖਾ 'ਬ੍ਰਹਮਾ' ਵਾਚਕ ਹੈ ।

ਦੂਜੀ ਸਭ ਤੋਂ ਹੇਠਲੀ ਰੇਖਾ 'ਰੁਦ੍ਰ' ਵਾਚਕ ਹੈ ।

ਤੀਜੀ ਵਿਚਕਾਰਲੀ ਰੇਖਾ-'ਵਿਸ਼ਣੂ' ਦੀ ਵਾਚਕ ਹੈ ।

ਪੰਜਵੀਂ ਅਰਧ ਚੰਦਰ ਰੇਖਾ 'ਸਦਾ ਸ਼ਿਵ' ਵਾਚਕ ਹੈ ਅਤੇ ਛੇਵਾਂ ਬਿੰਦੂ (੦) ਬ੍ਰਹਮ ਵਾਚਕ ਹੈ ।



ਇਸ ਵਿਚ ਬ੍ਰਹਮ (੦) ਇਕ (੧) ਜਾਂ ਏਕੇ ਦਾ ਲਖਾਇਕ ਹੈ-ਜੋ ਅਦਵੈਤ ਹੈ, ਸ਼ਬਦ ਹੈ, ਗੁਰੂ ਹੈ ।

ਏਸੇ ਸਰੂਪ ਦਾ ਵਰਨਣ ਹੀ ਗੁਰੂ ਨਾਨਕ ਨੇ ਜਪੁ ਦੇ ਇਕ ਪੰਚਕ ਵਿਚ ਕੀਤਾ ਹੈ—

ਪੰਚ ਪਰਵਾਣ ਪੰਚ ਪਰਧਾਨੁ ॥<br>
ਪੰਚੇ ਪਾਵਹਿ ਦਰਗਹਿ ਮਾਨੁ ॥<br>
ਪੰਚੇ ਸੋਹਹਿ ਦਰਿ ਰਾਜਾਨੁ ॥<br>
ਪੰਚਾ ਕਾ ਗੁਰੁ ਏਕੁ ਧਿਆਨੁ ॥

ਇਹ ਪੰਜੇ ਬ੍ਰਹਮ ਦੀਆਂ ਸ਼ਕਤੀਆਂ ਹਨ ਜੋ ਜਗਤ ਦਾ ਸਾਰਾ ਕਾਰੋਬਾਰ ਚਲਾਉਂਦੀਆਂ ਹਨ ਅਤੇ ਬਿੰਦੂ ਰੂਪ ਬ੍ਰਹਮ ਗੁਰੂ ਆਪਣੇ ਅਦਵੈਤ ਸਰੂਪ ਵਿਚ ਧਿਆਨ ਮਗਨ ਹੈ ।

ਇਸ ਅੰਕ ਵਿਚ ਸ਼ਬਦ ਦੀ ਉਤਪਤੀ ਸੰਬੰਧੀ ਭਾਰਤੀ ਅਧਿਆਤਮ ਦ੍ਰਿਸ਼ਟੀ ਤੋਂ ਵੀ ਚਰਚਾ ਹੁੰਦੀ ਤਾਂ ਇਹ ਅੰਕ ਆਪਣੇ ਵਿਸ਼ੇ ਬਾਰੇ ਹੋਰ ਵੀ ਪਰਮਾਣੀਕ ਬਣ ਜਾਂਦਾ । ਕਿਵੇਂ ਸਤ੍ ਤੋਂ ਚਿਤ, ਚਿਤ ਤੋਂ ਆਨੰਦ, ਸੱਚਿਦਾ ਨੰਦ ਸਥਿਤੀ ਬਣਦੀ ਹੈ । ਫਿਰ ਬਿੰਦੂ, ਨਾਦ, ਅਹੰ-ਅਤੇ ਅਹੰ ਤੋਂ ਇਦੰ ਸ੍ਰਿਸ਼ਟੀ ਹੁੰਦੀ ਹੈ । ਸ਼ਬਦ ਮਾਤ੍ਰਿਕਾ, ਜਗਤ ਦਾ ਵਿਸਥਾਰ ਤੇ ਫਿਰ ਸੰਘਾਰ ਇਹ ਸਭ ਵਿਸ਼ੇ ਸ਼ਬਦ ਦੇ ਹਨ-ਜਿੰਨ੍ਹਾਂ ਬਾਰੇ ਗੱਲ ਹੋਣੀ ਚਾਹੀਦੀ ਸੀ ।

ਇਹ ਅੰਕ ਮਿਲਣ ਦਾ ਪਤਾ :—ਗੁਰਦਵਾਰਾ ਗੁਰਗਿਆਨ ਪ੍ਰਕਾਸ਼, ਜਵੱਦੀ ਕਲਾਂ, ਲੁਧਿਆਣਾ ਪੰਜਾਬ ।

## ਸ: ਪਿਆਰਾ ਸਿੰਘ ਦਾਤਾ ਦਾ ਸਨਮਾਨ

ਨਵੀਂ ਦਿੱਲੀ—ਬੀਤੇ ਦਿਨੀਂ ਗਾਜ਼ੀਆਬਾਦ ਵਿਖੇ ਪੰਜਾਬੀ ਕਲਚਰਲ ਸੋਸਾਇਟੀ (ਉੱਤਰ ਪ੍ਰਦੇਸ਼) ਵਲੋਂ 'ਵਿਸਾਖੀ ਦੀ ਰਾਤ' ਪ੍ਰੋਗਰਾਮ ਦਾ ਅਯੋਜਨ ਕੀਤਾ ਗਿਆ । ਇਸ ਸਬੰਧ ਵਿਚ ਹੋਏ ਇਕ ਵਿਸ਼ੇਸ਼ ਸਮਾਗਮ ਵਿਚ ਪੰਜਾਬੀ ਦੇ ਹਾਸ ਵਿਅੰਗ ਦੇ ਬਾਦਸ਼ਾਹ ਸ: ਪਿਆਰਾ ਸਿੰਘ 'ਦਾਤਾ' ਨੂੰ ਇੱਕੀ ਹਜ਼ਾਰ ਰੁਪਏ ਦਾ ਡਰਾਫਟ ਸ: ਸ਼ਮਸ਼ੇਰ ਸਿੰਘ ਯਾਦਗਾਰੀ ਟਰੱਸਟ ਵਲੋਂ ਭੇਂਟ ਕਰਕੇ ਸਨਮਾਨਤ ਕੀਤਾ ਗਿਆ। ਸ: ਦਾਤਾ ਨੂੰ ਇਹ ਸਨਮਾਨ ਪੇਸ਼ ਕਰਦਿਆਂ ਕੇਵਲ ਹਾਸ ਵਿਅੰਗ ਵਿਚ ਹੀਂ ਨਹੀਂ, ਸਗੋਂ ਪੰਜਾਬੀ ਸਾਹਿਤ ਦੇ ਦੂਜੇ ਕਈ ਅੰਗਾਂ ਵਿਚ ਉਨ੍ਹਾਂ ਵਲੋਂ ਪਾਏ ਯੋਗਦਾਨ ਦੇ ਲਈ ਉਨ੍ਹਾਂ ਦੀ ਭਰਪੂਰ ਪ੍ਰਸੰਸਾ ਵੀ ਕੀਤੀ ਗਈ ਅਤੇ ੮੩ ਸਾਲਾਂ ਦੇ ਇਸ ਨੌਜਵਾਨ ਦੀ ਲੰਬੀ ਉਮਰ ਲਈ ਸ਼ੁਭ ਕਾਮਨਾਵਾਂ ਵੀ ਪੇਸ਼ ਕੀਤੀਆਂ ਗਈਆਂ । ਪੰਜਾਬ ਨੈਸ਼ਨਲ ਬੈਂਕ ਦੇ ਐਗਜ਼ੈਕਟਿਵ ਡਾਇਰੈਕਟਰ ਸ: ਹਰਭਜਨ ਸਿੰਘ ਦੀ ਪ੍ਰਧਾਨਗੀ ਹੇਠ ਹੋਏ ਇਸ ਸਮਾਗਮ ਵਿਚ ਪੰਜਾਬ ਪੁਲਸ ਦੇ ਮੁਖੀ ਸ: ਕੇ. ਪੀ. ਐਸ. ਗਿਲ, ਕ੍ਰਿਕਟਰ ਵਿਨੋਦ ਪ੍ਰਭਾਕਰ, ਪੱਤਰਕਾਰ ਸਤੀਸ਼ ਜੈਕਬ, ਕਾਨੂੰਨਦਾਨ ਅਰਵਿੰਦ ਮਨੋਚਾ, ਬੈਂਕਰ ਸ: ਦਲਬੀਰ ਸਿੰਘ, ਜਨਰਲ ਮੈਨੇਜਰ ਪੰਜਾਬ ਐਂਡ ਸਿੰਧ ਬੈਂਕ ਅਤੇ ਉਦਯੋਗਪਤੀ ਸ੍ਰੀਮਤੀ ਗੁਪਤਾ ਨੂੰ ਵੀ ਯਾਦਗਾਰੀ ਚਿਨ੍ਹ• ਭੇਂਟ ਕਰਕੇ ਸਨਮਾਨਤ ਕੀਤਾ ਗਿਆ ।

—ਜਸਵੰਤ ਸਿੰਘ 'ਅਜੀਤ'

## ਸ: ਜਗਤਾਰ ਸਿੰਘ ਲਾਇਕ ਘਰ ਸਮਾਗਮ

੨ ਅਪਰੈਲ ੯੩ ਨੂੰ ਸੰਤ ਜਗਤਾਰ ਸਿੰਘ ਲਾਇਲ ਸਪੁੱਤਰ ਸੰਤ ਸਵਰਨ ਸਿੰਘ ਜੀ ਦੀ ਨਵੀਂ ਬਣੀ ਕੋਠੀ ਅਰਬਨ ਅਸਟੇਟ, ਫੋਕਲ ਪੁਆਇੰਟ ਵਿਖੇ ਆਸਾ ਦੀ ਵਾਰ ਸੰਤ ਹਰਬੰਸ ਸਿੰਘ, ਸੁਖਦੇਵ ਸਿੰਘ ਹੋਰਾਂ ਰਲ ਕੇ ਲਗਾਈ । ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਕੇ ਤੇ ਸਦੁਪਦੇਸ਼ ਸੁਣ ਕੇ ਸੰਗਤਾਂ ਨਿਹਾਲ ਹੋਈਆਂ ।

ਉਪਰੰਤ ਲੰਗਰ ਗੁਰੂ ਕਾ ਅਤੁਟ ਵਰਤਿਆ । ਧਰਮ ਅਰਥ ਕਦੀ ਮਾਇਆ ਵਿਚੋਂ ਵਰਿਆਮ, ਸਤਿਜੁਗ, ਨਿਰੀਖਿਅਕ ਨੂੰ ਸਹਾਇਤਾ ਦਿਤੀ ਗਈ । —ਦਲੀਪ ਸੰਘ

## ਸਾਹਿਤਕ ਗੋਸ਼ਟੀ ਤੇ ਕਵੀ ਦਰਬਾਰ

ਸਿਰਸਾ—ਏਥੋਂ ੩੨ ਕਿਲੋਮੀਟਰ ਦੂਰ ਪਿੰਡ ਅੰਮ੍ਰਿਤਸਰ ਕਲਾਂ ਵਿਚ 'ਫਿਰਕਾਪ੍ਰਸਤੀ ਵਿਰੁਧ ਸੰਘਰਸ਼ ਵਿਚ ਸ਼ਹੀਦ ਹੋਏ ਅਤੇ ਜੂਝਦੇ ਲੋਕਾਂ ਦੇ ਨਾਂ' ਤੇ ਇਕ ਸਾਹਿਤਕ ਗੋਸ਼ਟੀ ਅਤੇ ਕਵੀ ਦਰਬਾਰ ਕੀਤਾ ਗਿਆ ਜਿਸ ਵਿਚ ਅੱਜ ਦੀ ਮੁਖ ਸਮਸਿਆ ਸੰਪਰਦਾਇਕਤਾ ਵਿਰੁਧ ਲੜਨ ਲਈ ਭਾਸ਼ਾ, ਧਰਮ, ਸਭਿਆਚਾਰ ਅਤੇ ਸੰਸਕ੍ਰਿਤੀ ਦੇ ਮਸਲਿਆਂ ਨੂੰ ਵਿਚਾਰਿਆ ਗਿਆ। ਖੇਤੀ ਬਾੜੀ ਯੂਨੀਵਰਸਿਟੀ ਦੇ ਅਮਰਜੀਤ ਸਿੰਘ ਗਰੇਵਾਲ ਨੇ 'ਪੰਜਾਬੀ ਸਭਿਆਚਾਰ ਲਈ ਨਵੀਆਂ ਚੁਣੌਤੀਆਂ' ਪ੍ਰਚਾ ਪੜ੍ਹਦਿਆਂ ਆਖਿਆ 'ਕਿਸੇ ਵੀ ਸਭਿਆਚਾਰ ਦੀ ਸਮਰੱਥ, ਪ੍ਰਾਪਤੀਆਂ, ਸੰਭਾਵਨਾਵਾਂ ਨੂੰ ਉਸ ਦੇ ਸੀਮਤ ਦਾਇਰੇ ਵਿਚ ਨਹੀਂ ਵੇਖਿਆ ਜਾ ਸਕਦਾ।' ਉਹਨਾਂ ਕੱਟੜਵਾਦ ਤੋਂ ਆਲੋਚਨਾ ਨੂੰ ਪੈਦਾ ਹੋ ਰਹੇ ਖਤਰੇ ਵੱਲ ਵੀ ਸੰਕੇਤ ਕੀਤਾ। ਉਹਨਾਂ ਮੁਤਾਬਕ ਪੰਜਾਬੀ ਸਭਿਆਚਾਰ ਕਿਸੇ ਖਿਤੇ ਜਾਂ ਧਰਮ ਜਾਂ ਦੇਸ਼ ਤਕ ਹੀ ਨਹੀਂ ਫੈਲਿਆ। ਸਭਿਆਚਾਰਕ ਵਿਕਾਸ ਲਈ ਬਾਰ ਬਾਰ ਉਜੜ ਕੇ ਵਸਣਾ ਜ਼ਰੂਰੀ ਹੈ। ਉਹਨਾਂ ਪੂਰਬੀ ਸੰਜੋਗ ਤੇ ਪੱਛਮੀ ਵਿਜੋਗ ਤੇ ਜ਼ੋਰ ਦੇਂਦਿਆਂ ਪੰਜਾਬੀ ਸਭਿਆਚਾਰ ਨੂੰ 'ਪਾਰ ਰਾਸ਼ਟਰੀ ਪੰਜਾਬੀ ਸਭਿਆਚਾਰ' ਦੇ ਰੂਪ ਵਿਚ ਵੇਖਣ ਦੀ ਲੋੜ ਤੇ ਜ਼ੋਰ ਦਿਤਾ ਕਿਉਂ ਜੁ ਇਹ ਸਭਿਆਚਾਰ ਹੁਣ ਭਾਰਤੀ ਅਤੇ ਪਾਕਿਸਤਾਨੀ ਪੰਜਾਬ ਜਾਂ ਭਾਰਤ ਦੇ ਹੋਰ ਸੂਬਿਆਂ ਤਕ ਹੀ ਨਹੀਂ, ਸਗੋਂ ਵਿਸ਼ਵ ਭਰ ਵਿਚ ਫੈਲਿਆ ਹੈ ਡਾਕਟਰ ਰਘੁਬੀਰ ਸਿੰਘ, ਰੀਡਰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨੇ ਧਰਮ ਅਤੇ ਮਜ਼੍ਹਬ ਵਿਚ ਵਖਰੇਵਾ ਕਰਦਿਆਂ ਧਰਮ ਦੇ ਮਨੁਖੀ ਸਮਾਜ ਵਿਚ ਉਸਾਰੂ ਰੋਲ ਦਾ ਜ਼ਿਕਰ ਕੀਤਾ ਅਤੇ ਮਜ਼੍ਹਬੀ ਕੱਟੜਤਾ ਨੂੰ ਹੀ ਕਿਸੇ ਧਰਮ ਦੇ ਵਿਕਾਸ ਲਈ ਸਭ ਤੋਂ ਵਡਾ ਰੋੜਾ ਦਸਿਆ। ਸਰਕਾਰੀ ਨੈਸ਼ਨਲ ਕਾਲਜ ਸਿਰਸਾ ਦੇ ਪ੍ਰੋ: (ਹੁਣ ਡਾਕਟਰ) ਸੁਖਦੇਵ ਸਿੰਘ ਨੇ ਕਿਹਾ ਕਿ ਧਰਮ ਸਾਨੂੰ ਅਨੁਸ਼ਾਸਨ ਸਭਿਆਚਾਰ ਤੇ ਮਰਯਾਦਾ ਸਿਖਾਉਂਦਾ ਹੈ। ਸਭਿਆਚਾਰ ਸਾਡਾ ਆਪਣੇ ਦੁਆਰਾ ਸਿਰਜਿਆ ਵਿਧਾਨ ਹੈ। ਸੀ. ਪੀ. ਆਈ. ਦੀ ਕੌਮੀ ਕੌਂਸਲ ਦੇ ਮੈਂਬਰ ਕਾਮਰੇਡ ਸਵਰਨ ਸਿੰਘ ਵਿਰਕ ਨੇ ਆਪਣੇ ਇਲਾਕੇ ਵਿਚ ਫਿਰਕੂ ਭਾਈਚਾਰਾ ਅਤੇ ਸਦਭਾਵਨਾ ਬਨਾਉਣ ਲਈ ਆਮ ਲੋਕਾਂ ਦੀ ਸ਼ਿਰਕਤ ਵਾਲੀਆਂ ਵਿਦਵਾਨਾਂ ਦੀਆਂ ਗੋਸ਼ਟੀਆਂ ਤੇ ਖੁਸ਼ੀ ਪ੍ਰਗਟ ਕਰਦਿਆਂ ਭਗਤਾਂ, ਸੂਫੀਆਂ ਅਤੇ ਗੁਰੂਆਂ ਦੀ ਮੇਲ ਜੋਲ ਦੀ ਪ੍ਰੰਪਰਾ ਦੁਆਰਾ ਹਰ ਤਰ੍ਹਾਂ ਦੇ ਕੱਟੜਵਾਦ, ... ਲੋੜ ਤੇ ਜ਼ੋਰ ਦਿਤਾ। ਗੋਸ਼ਟੀ ਵਿਚ ਇਲਾਕੇ ਦੇ ਉਘੇ ਕਿਸਾਨ ਆਗੂ ਕਾਮਰੇਡ ਜਸਵੰਤ ਸਿੰਘ ਜੋਸ਼ ਅਤੇ ਨਵਾਂ ਜ਼ਮਾਨਾ ਜਲੰਧਰ ਦੇ ਮੈਨੇਜਰ ਕਾ: ਕ੍ਰਿਸ਼ਨ ਭਾਰਦਵਾਜ ਨੇ ਵੀ ਆਪਣੇ ਵਿਚਾਰ ਰੱਖੇ। ਨਾਮਧਾਰੀ ਸੰਸਾਰ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਲਾਕੇ ਦੇ ਹਰ ਰੰਗ ਦੇ ਲੋਕਾਂ ਦਾ ਇਤਫਾਕ ਵਾਸਤੇ ਜੁੜ ਬੈਠਣ ਨੂੰ ਸ਼ੁਭ ਸ਼ਗਨ ਆਖਿਆ ਅਤੇ ਆਪਣੇ ਪੁਰਖਿਆਂ ਦੇ ਇਤਿਹਾਸ ਦਸਦਿਆਂ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਧਾਰਮਕ ਮਾਮਲਿਆਂ ਵਿਚ ਆਪਣੀ ਦਰਿਆ ਦਿਲੀ ਨਾਲ ਗੁਰੂ ਨਾਮ ਲੇਵਾ ਲੋਕਾਂ ਨੂੰ ਇਕ ਮੰਚ ਤੇ ਲਿਆਏ ਸਨ। ਅੱਜ ਦੇ ਸਮੇਂ ਵਿਚ ਇਹੋ ਜਿਹੇ ਯਤਨਾਂ ਦੀ ਹੋਰ ਵੀ ਭਾਰੀ ਲੋੜ ਹੈ। ਗੋਸ਼ਟੀ ਤੋਂ ਬਾਦ ਇਕ ਸ਼ਾਨਦਾਰ ਕਵੀ ਦਰਬਾਰ ਹੋਇਆ। ਜਿਸਦੀ ਵਿਸ਼ੇਸ਼ ਖਿੱਚ ਸੀ ਉਹ ਦੁਮਾਲੜਾ ਪੰਜਾਬੀ ਕਵੀ ਸੁਰਜੀਤ ਪਾਤਰ। ਪਹਿਲਾਂ ਉਸ ਨੇ ਕਵਿਤਾ ਪੜ੍ਹੀ— 'ਇਕ ਲਰਜ਼ਦਾ ਨੀਰ ਸੀ, ਉਹ ਮਰ ਕੇ ਪੱਥਰ ਹੋ ਗਿਆ। ਦੂਸਰਾ ਇਸ ਹਾਦਸੇ ਤੋਂ ਡਰ ਕੇ ਪੱਥਰ ਹੋ ਗਿਆ।' ਅਜੋਕੇ ਸਮੇਂ ਦਾ ਮੂੰਹ ਚਿੜਾਉਂਦੀ ਸੀ ਪਾਤਰ ਦੀ ਅਗਲੀ ਨਜ਼ਮ" ਮੈਂ ਪਹਿਲੀ ਸਤਰ ਲਿਖਦਾ ਹਾਂ ਤੇ ਡਰ ਜਾਂਦਾ ਹਾਂ ਰਾਜੇ ਤੇ ਸਿਪਾਹੀਆਂ ਤੋਂ ਸਤਰ ਨੂੰ ਕੱਟ ਦੇਂਦਾ ਹਾਂ ਮੈਂ ਆਪਣੀ ਜਾਨ ਦੀ ਖਾਤਰ ਹਜ਼ਾਰਾਂ ਸਤਰਾਂ ਕੱਟ ਦਿਤੀਆਂ ਹਨ ਕਿ ਸਾਡੇ ਵਕਤ ਵਿਚ ਖੌਫ ਦੇ ਮਾਰੇ, ਕਵੀ ਵੀ ਹੋ ਗਏ ਹਤਿਆਰੇ।' 'ਲੱਗੀ ਨਜ਼ਰ ਪੰਜਾਬ ਨੂੰ ਕੋਈ ਮਿਰਚਾਂ ਵਾਰੋ' ਨਜ਼ਮ ਨੇ ਸਰੋਤਿਆਂ ਨੂੰ ਪੰਜਾਬ ਸਮਸਿਆ ਬਾਰੇ ਗੰਭੀਰਤਾ ਨਾਲ ਸੋਚਣ ਦੇ ਰੌਂਅ ਵਿਚ ਲੈ ਆਂਦਾ। ਕਵੀ ਦਰਬਾਰ ਵਿਚ ਹਾਜ਼ਰੀ ਲੁਆਉਣ ਵਾਲਿਆਂ ਵਿਚ ਸ਼ਾਮਲ ਸਨ ਸਰਵ ਸ੍ਰੀ ਹਰਿਭਜਨ ਸਿੰਘ ਰੇਣੂ, ਲੀਲਾ ਧਰ ਦੁਖੀ, ਭੀਮ ਸਿੰਘ ਏਜਾਜ਼, ਬਲਵੰਤ ਸਿੰਘ ਲੋਕ ਕਵੀ, ਗੁਰਬਖਸ਼ ਸਿੰਘ ਰਾਮਪੁਰੀ, ਬੂਟਾ ਸਿੰਘ ਪ੍ਰੀਤਮ, ਮਾਸਟਰ ਅਮ੍ਰੀਕ ਸਿੰਘ, ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਸੇਠ ਕੁੰਦਨ ਸ਼ਿੰਘ, ਜਸਵੰਤ ਸਿੰਘ ਗੁੱਗਣ, ਅਜੈਬ ਸਿੰਘ ਖਾਦਮ, ਡਾ: ਕਸ਼ਮੀਰ ਸਿੰਘ, ਕਰਨੈਲ ਸਿੰਘ ਅਸਪਾਲ, ਬਾਜਵਾ ਵਕੀਲ ਅਤੇ ਸੁਵਰਨ ਸਿੰਘ। ਗੋਸ਼ਟੀ ਅਤੇ ਕਵੀ ਦਰਬਾਰ ਦਾ ਸੰਚਾਲਨ ਡਾ: ਸੁਖਦੇਵ ਸਿੰਘ ਨੇ ਕੀਤਾ। ਇਸ ਪ੍ਰੋਗਰਾਮ ਨੂੰ ਸਫਲ ਬਨਾਉਣ ਵਿਚ ਪ੍ਰਮੁਖ ਭੂਮਿਕਾ ਪਿੰਡ ਦੇ ਸਾਬਕਾ ਸਰਪੰਚ ਕਾ: ਰਾਜ ਸਿੰਘ ਉਰਫ ਜਸਵੰਤ ਸਿੰਘ ਦੇ ਕੈਨੇਡਾ ਵਸੀ ਸਪੁੱਤਰ ਹਰਦੇਵ ਵਿਰਕ ਅਤੇ ਉਸ ਦੇ ਸੰਗੀ ਸਾਥੀਆਂ ਦੀ ਰਹੀ।

# ਬੈਂਕੋਕ ਵਿਚ ਵਿਦਿਅਕ ਸੰਮੇਲਨ

ਬੈਂਕੋਕ (ਥਾਈਲੈਂਡ) ਵਿਚ ਦੂਸਰਾ ਨਾਮਧਾਰੀ ਵਿਦਿਅਕ ਸੰਮੇਲਨ ੧੯-੨੦ ਮਾਰਚ ੧੯੯੩ ਨੂੰ ਕੀਤਾ ਗਿਆ ਜਿਸ ਵਿਚ ੧੫੦ ਕੁ ਲੜਕੇ ਤੇ ਬੀਬੀਆਂ ਨੇ ਭਾਗ ਲਿਆ। ਨਾਮ ਸਿਮਰਨ, ਸ਼ੁਧ ਪਾਠ ਉਚਾਰਣ, ਗੁਰਮੁਖੀ ਲੇਖਣ ਭਾਸ਼ਣ, ਕਵਿਤਾ, ਪੇਂਟਿੰਗ ਬੈਡਮਿੰਟਨ, ਦਸਤਾਰ ਤੇ ਮਾਲਾ ਦੇ ਮੁਕਾਬਲਿਆਂ ਵਿਚ ਕੋਈ ੭੮ ਇਨਾਮ ਦਿਤੇ ਗਏ। ਤੀਸਰਾ ਸੰਮੇਲਨ ਜਨਵਰੀ ੧੯੯੪ ਵਿਚ ਕਰਨ ਦੀ ਪਰਵਾਨਗੀ ਹੋਈ।

ਚੰਗਮਈ ਵਿਖੇ ੨੨ ਮਾਰਚ ੧੯੯੩ ਨੂੰ ਨਵੇਂ ਜੱਥੇ ਦੀ ਸਥਾਪਨਾ ਹੋ ਗਈ। ਸ੍ਰੀ ਗੁਰਮੁਖ ਸਿੰਘ ਤੇ ਮਨਿੰਦਰ ਸਿੰਘ ਅਤੇ ਬੀਬੀ ਰਾਣੀ ਚਾਵਲਾ ਪ੍ਰਬੰਧਕ ਨਿਯੁਕਤ ਹੋਏ।

—ਅਜੀਤ ਸਿੰਘ ਨਾਮਧਾਰੀ

Registered No. PB/JL—253 MONTHLY WARIAM MAY 1993
Ladowali Rd, Jalandhar-144001.
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
ਫੋਨ 222543—ਨਿਵਾਸ 56289